ਜੋ ਜੀਯ ਹੋਤ ਤੋ ਦੇਤ ਕਛੁ ਤੁਹਿ[1] ਕਰ ਮਨ ਬਚ ਕਰਮ ਬਿਚਾਰ ॥
ਕੇਵਲ ਏਕ ਸਰਣ ਸੁਆਮੀ ਬਿਨ
ਯੌ ਨਹਿ ਕਤਹਿ[2] ਉਧਾਰ ॥੩॥੧॥੯॥੩੩॥

ਰਾਗ ਦੇਵਗੰਧਾਰੀ ਪਾਤਿਸ਼ਾਹੀ ੧੦ ॥

ਬਿਨ ਹਰਿ ਨਾਮ ਨ ਬਾਚਨ[3] ਪੈਹੈ ॥
ਚੌਦਹ ਲੋਕ ਜਾਹਿ ਬਸ ਕੀਨੇ ਤਾਤੇ ਕਹਾਂ[4] ਪਲੈਹੈ ॥੧॥ ਰਹਾਉ ॥
ਰਾਮ[5] ਰਹੀਮ ਉਬਾਰ ਨ ਸਕਹੈ ਜਾਕਰ ਨਾਮ ਰਟੈਹੈ ॥
ਬ੍ਰਹਮਾ ਬਿਸਨ ਰੁਦ੍ਰ[6] ਸੂਰਜ ਸਸਿ[7] ਤੇ ਬਸਿ ਕਾਲ ਸਬੈਹੈ ॥੧॥
ਬੇਦ ਪੁਰਾਨ ਕੁਰਾਨ ਸਬੈ ਮਤ ਜਾਕਹ ਨੇਤ ਕਹੈ ਹੈ ॥
ਇੰਦ੍ਰ ਫਨਿੰਦ੍ਰ[8] ਮੁਨਿੰਦ੍ਰ[9] ਕਲਪ[10] ਬਹੁ
ਧਿਆਵਤ ਧਿਆਨ[11] ਨ ਐਹੈ ॥੨॥
ਜਾਕਰ[12] ਰੂਪ ਰੰਗ ਨਹਿ ਜਾਨਿਯਤ[13] ਸੋਕਿਮ[14] ਸਯਾਮ ਕਹੈ ਹੈ ॥
ਛੁਟਹੋ ਕਾਲ ਜਾਲ ਤੇ ਤਬਹੀ
ਤਾਂਹਿ ਚਰਨ[15] ਲਪਟੈਹੈ ॥੩॥੧॥੩੪॥

---

1. ਤੈਨੂੰ 2. ਕਿਸੇ ਤਰ੍ਹਾਂ ਵੀ 3. ਨਹੀਂ ਬਚ ਸਕੇਂਗਾ 4. ਕਿੱਥੇ ਨਸੋਗੇ 5. ਅਵਤਾਰ ਪੈਗ਼ੰਬਰ 6. ਸ਼ਿਵ 7. ਚੰਦ੍ਰਮਾ, ਚੰਨ 8. ਸ਼ੇਸ਼ਨਾਗ 9. ਮੁਨੀਆਂ ਦਾ ਰਾਜਾ, ਮਹਾਂਮੁਨੀ 10. ਕਈ ਜੁੱਗ 11. ਧਿਆਨ ਵਿਚ ਨਹੀਂ ਆਉਂਦਾ 12. ਜਿਸ ਦਾ 13. ਜਾਣਿਆ ਜਾਂਦਾ 14. ਕਿਵੇਂ, ਕਿਸ ਤਰ੍ਹਾਂ 15. ਚਰਨੀਂ ਲਗਦੇ ਹਨ

## ੧ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ ॥
## ੩੩ ਸਵੱਯੇ

ਸ੍ਰੀ ਮੁਖ ਵਾਕ ਪਾਤਿਸ਼ਾਹੀ ੧੦ ॥
ਜਾਗਤ ਜੋਤਿ ਜਪੈ ਨਿਸਬਾਸੁਰ[1]
ਏਕ ਬਿਨਾ ਮਨ ਨੈਕ[2] ਨ ਆਨੈ ॥
ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ[3]
ਗੋਰ[4] ਮੜੀ ਮਟ[5] ਭੂਲ ਨ ਮਾਨੈ ॥
ਤੀਰਥ ਦਾਨ ਦਇਆ ਤਪ ਸੰਜਮ
ਏਕ ਬਿਨਾ ਨਹਿ ਏਕ ਪਛਾਨੈ ॥
ਪੂਰਨ ਜੋਤ ਜਗੈ ਘਟ[6] ਮੈ
ਤਬ ਖਾਲਸ ਤਾਹਿ ਨਖਾਲਸ[7] ਜਾਨੈ ॥੧॥
ਸੱਤਿ ਸਦੈਵ ਸਰੂਪ ਸੱਤਬ੍ਰਤ
ਆਦਿ ਅਨਾਦਿ ਅਗਾਧਿ ਅਜੈ[8] ਹੈ ॥
ਦਾਨ ਦਯਾ ਦਮ[9] ਸੰਜਮ ਨੇਮ
ਜੱਤਬ੍ਰਤ ਸੀਲ ਸੁ ਬ੍ਰੱਤ ਅਬੈ[10] ਹੈ ॥
ਆਦਿ ਅਨੀਲ ਅਨਾਦਿ ਅਨਾਹਦ
ਆਪਿ ਅਦ੍ਵੈਖ[11] ਅਭੇਖ ਅਭੈ ਹੈ ॥
ਰੂਪ ਅਰੂਪ ਅਰੇਖ ਜਰਾਰਦਨ[12]
ਦੀਨ ਦਯਾਲ ਕਿਰਪਾਲ ਭਏ ਹੈ ॥੨॥
ਆਦਿ ਅਦ੍ਵੈਖ ਅਭੇਖ ਮਹਾਂ ਪ੍ਰਭ

---

1. ਰਾਤ ਦਿਨ 2. ਥੋੜਾ ਜਿਹਾ 3. ਵਰਤ, ਵਰਤ ਦਾ ਪ੍ਰਣ 4. ਕਬਰ 5. ਮੱਠ 6. ਹਿਰਦਾ 7. ਅਸਲੋਂ ਸ਼ੁੱਧ, ਬਿਲਕੁਲ ਖ਼ਾਲਸ 8. ਜਨਮ-ਰਹਿਤ, ਅਜਨਮਾ 9. ਇੰਦ੍ਰੀਆਂ ਨੂੰ ਕਾਬੂ ਕਰਨਾ 10. ਸਦਾ ਇਕ ਰਸ 11. ਈਰਖਾ ਰਹਿਤ 12. ਜਰਾ (ਬੁਢੇਪੇ) ਦਾ ਵਿਨਾਸ਼ਕ, ਬੁਢੇਪੇ ਨੂੰ ਜਿੱਤਣ ਵਾਲਾ

ਸੱਤ ਸਰੂਪ ਸੁ ਜੋਤ ਪ੍ਰਕਾਸੀ ॥
ਪੂਰ ਰਹਯੋ ਸਭ[1] ਹੀ ਘਟ ਕੇ ਪਟ
ਤੱਤ[2] ਸਮਾਧਿ ਸੁਭਾਵ ਪ੍ਰਣਾਸੀ ॥
ਆਦਿ ਜੁਗਾਦਿ ਜੁਗਾਦਿ ਤੁਹੀ ਪ੍ਰਭੁ
ਫੈਲ ਰਹਿਯੋ ਸਭ ਅੰਤਰਿਬਾਸੀ[3] ॥
ਦੀਨ ਦਇਆਲ ਕ੍ਰਿਪਾਲ ਕ੍ਰਿਪਾ ਕਰ
ਆਦਿ ਅਜੋਨ ਅਜੈ ਅਬਿਨਾਸੀ ॥੩॥
ਆਦਿ ਅਭੇਖ ਅਛੇਦ ਸਦਾ ਪ੍ਰਭ
ਬੇਦ ਕਤੇਬਨ[4] ਭੇਦੁ ਨ ਪਾਯੋ ॥
ਦੀਨ ਦਯਾਲ ਕ੍ਰਿਪਾਲ ਕ੍ਰਿਪਾ[5] ਨਿਧਿ
ਸੱਤਿ ਸਦੈਵ ਸਭੈ ਘਟਿ ਛਾਯੋ ॥
ਸੇਸ[6] ਸੁਰੇਸ ਗਣੇਸ ਮਹੇਸੁਰ
ਗਾਹਿ ਫਿਰੈ ਸ੍ਰੁਤਿ[7] ਥਾਹ ਨ ਆਯੋ ॥
ਰੇ ਮਨ ਮੂੜ ਅਗੂੜ[8] ਇਸੋ ਪ੍ਰਭੁ
ਤੈ ਕਿਹਿ ਕਾਜਿ ਕਹੋ ਬਿਸਰਾਯੋ ॥੪॥
ਅਚੁਤ ਆਦਿ ਅਨੀਲ ਅਨਾਹਦ
ਸੱਤ ਸਰੂਪ ਸਦੈਵ ਬਖਾਨੇ ॥
ਆਦਿ ਅਜੋਨਿ ਅਜਾਇ[9] ਜਰਾ[10] ਬਿਨੁ
ਪਰਮ[11] ਪੁਨੀਤ ਪਰੰਪਰ[12] ਮਾਨੇ ॥
ਸਿੱਧ ਸ੍ਵਯੰਭੁ[13] ਪ੍ਰਸਿੱਧ ਸਭੈ ਜਗ
ਏਕ ਹੀ ਠਉਰ ਅਨੇਕ ਬਖਾਨੇ ॥
ਰੇ ਮਨ ਰੰਕ ਕਲੰਕ ਬਿਨਾ ਹਰਿ ਤੌ
ਕਿਹ ਕਾਰਨ ਤੇ ਨ ਪਛਾਨੇ ॥੫॥
ਅੱਤਰ[14] ਆਦਿ ਅਨੀਲ[15] ਅਨਾਹਦ

---

1. ਸਭ ਹਿਰਦਿਆਂ ਅੰਦਰ 2. ਤੱਤਾਂ ਨੂੰ ਜੋੜਨ ਵਾਲਾ ਤੇ ਨਿਖੇੜਨ ਵਾਲਾ ਸੁਭਾ 3. ਅੰਦਰ ਵਸਿਆ ਹੋਇਆ 4. ਚਾਰ ਕਿਤਾਬਾਂ (ਜਬੂੰਰ, ਤੋਰੇਤ, ਅੰਜੀਲ ਤੇ ਕੁਰਾਨ) 5. ਕਿਰਪਾ ਦਾ ਖ਼ਜਾਨਾ 6. ਸ਼ੇਸ਼ ਨਾਗ, ਇੰਦਰ, ਗਣੇਸ਼ ਤੇ ਸ਼ਿਵ 7. ਵੇਦ 8. ਸਪਸ਼ਟ, ਜ਼ਾਹਰ, ਪ੍ਰਗਟ 9. ਜਨਮ ਰਹਿਤ, ਅਜਨਮਾ 10. ਬੁਢਾਪੇ ਤੋਂ ਰਹਿਤ 11. ਅਤੀ ਪਵਿੱਤਰ 12. ਪਰੇ ਤੋਂ ਪਰੇ 13. ਆਪਣੇ ਆਪ ਤੋਂ ਪ੍ਰਕਾਸ਼ ਹੋਇਆ 14. ਨਾਸ਼ ਰਹਿਤ 15. ਸੁੰਦਰ

ਸੱਤ ਸਦੈਵ ਤੁਹੀ ਕਰਤਾਰਾ ॥
ਜੀਵ ਜਿਤੇ ਜਲ ਮੈਂ ਥਲ ਮੈਂ
ਸਬ ਕੈ ਸਦ ਪੇਟ ਕੋ ਪੋਖਨਹਾਰਾ[1] ॥
ਬੇਦ ਪੁਰਾਨ ਕੁਰਾਨ ਦੁਹੂੰ ਮਿਲ
ਭਾਂਤ ਅਨੇਕ ਬਿਚਾਰ ਬਿਚਾਰਾ ॥
ਔਰ ਜਹਾਨ ਨਿਦਾਨ[2] ਕਛੂ ਨਹਿ
ਐ ਸੁਬਹਾਨ[3] ਤੁਹੀ ਸਿਰਦਾਰਾ ॥੬॥
ਆਦਿ ਅਗਾਧਿ ਅਛੇਦ ਅਭੇਦ
ਅਲੇਖ ਅਜੇਯ[4] ਅਨਾਹਦ ਜਾਨਾ ॥
ਭੂਤ[5] ਭਵਿਖ ਭਵਾਨ ਤੁਹੀ ਸਭਹੂੰ
ਸਭ[6] ਠੌਰਨ ਮੋ ਮਨੁਮਾਨਾ[7] ॥
ਦੇਵ[8] ਅਦੇਵ ਮਹੀਧਰ[9] ਨਾਰਦ
ਸਾਰਦ[10] ਸੱਤ ਸਦੈਵ ਪਛਾਨਾ ॥
ਦੀਨ ਦਇਆਲ ਕ੍ਰਿਪਾਨਿਧਿ ਕੋ ਕਛੁ
ਭੇਦ ਪੁਰਾਨ ਕੁਰਾਨ ਨ ਜਾਨਾ ॥੭॥
ਸਤ ਸਦੈਵ ਸਰੂਪ ਸੱਤਬ੍ਰਤ
ਬੇਦ ਕਤੇਬ ਤੁਹੀਂ ਉਪਜਾਯੋ ॥
ਦੇਵ ਅਦੇਵਨ ਦੇਵ ਮਹੀਧਰ[11]
ਭੂਤ ਭਵਾਨ ਵਹੀ ਠਹਰਾਯੋ ॥
ਆਦਿ ਜੁਗਾਦਿ ਅਨੀਲ ਅਨਾਹਦ
ਲੋਕ[12] ਅਲੋਕ ਬਿਲੋਕਨ[13] ਪਾਯੋ ॥
ਰੇ ਮਨ ਮੂੜ ਅਗੂੜ ਇਸੋ ਪ੍ਰਭ
ਤੋਹਿ ਕਹੋ ਕਿਹ ਆਨ ਸੁਨਾਯੋ ॥੮॥
ਦੇਵ ਅਦੇਵ ਮਹੀਧਰ ਨਾਗਨ
ਸਿੱਧ ਪ੍ਰਸਿੱਧ ਬਡੋ ਤਪ ਕੀਨੋ ॥

---

1. ਪਾਲਣ ਵਾਲਾ 2. ਅੰਤ ਨੂੰ, ਓੜਕ 3. ਮਹਾਨ 4. ਅਜਿੱਤ, ਜਿਤਿਆ ਨ ਜਾਣ ਵਾਲਾ 5. ਬੀਤਿਆ ਹੋਇਆ ਕਾਲ, ਆਉਣ ਵਾਲਾ ਕਾਲ ਤੇ ਵਰਤਮਾਨ ਕਾਲ, ਤਿੰਨੇ ਕਾਲ 6. ਸਭ ਥਾਵਾਂ ਵਿਚ 7. ਮਨ ਮੰਨਦਾ ਹੈ 8. ਦੇਵਤੇ ਤੇ ਰਾਕਸ਼ 9. ਸ਼ੇਸ਼ਨਾਗ 10. ਸਰਸਵਤੀ 11. ਪ੍ਰਿਥਵੀ ਧਾਰਨ ਕਰਨ ਵਾਲਾ, ਸ਼ੇਸ਼ਨਾਗ 12. ਗੁਪਤ-ਪ੍ਰਗਟ 13. ਵੇਖਦੇ ਹਨ

ਬੇਦ ਪੁਰਾਨ ਕੁਰਾਨ ਸਬੈ ਗੁਨ
ਗਾਇ ਥਕੇ[1] ਪੈ ਜਾਇ ਨ ਚੀਨੋ ॥
ਭੂਮ ਆਕਾਸ ਪਤਾਰ[2] ਦਿਸਾ[3] ਬਿਦਿਸਾ
ਜਿਹ ਸੋ ਸਬਕੈ ਚਿਤ ਚੀਨੋ ॥
ਪੂਰ ਰਹੀ[4] ਮਹਿਮੋ ਮਹਿਮਾ ਮਨ ਮੈਂ
ਤਿਹ ਆਨ[5] ਮੁਝੈ ਕਹਿ ਦੀਨੋ ॥੯॥
ਬੇਦ ਕਤੇਬ ਨ ਭੇਦ ਲਹਿਯੋ ਤਿਹ
ਸਿਧ ਸਮਾਧਿ ਸਭੈ ਕਰ ਹਾਰੇ ॥
ਸਿੰਮ੍ਰਿਤ ਸਾਸਤ੍ਰ ਬੇਦ ਸਬੈ
ਬਹੁ ਭਾਂਤ ਪੁਰਾਨ ਬਿਚਾਰ ਬਿਚਾਰੇ ॥
ਆਦਿ ਅਨਾਦਿ ਅਗਾਧਿ ਕਥਾ
ਧ੍ਰੂਅ[6] ਸੇ ਪ੍ਰਹਲਾਦ ਅਜਾਮਲ ਤਾਰੇ ॥
ਨਾਮ ਉਚਾਰ ਤਰੀ ਗਨਿਕਾ ਸੋਈ[7]
ਨਾਮ ਅਧਾਰ ਬੀਚਾਰ ਹਮਾਰੇ ॥੧੦॥
ਆਦਿ ਅਨਾਦਿ ਅਗਾਧ ਸਦਾ ਪ੍ਰਭੁ
ਸਿੱਧ ਸਰੂਪ ਸਭੋ ਪਹਿਚਾਨਯੋ ॥
ਗੰਧ੍ਰਬ[8] ਜੱਛ[9] ਮਹੀਧਰ ਨਾਗਨ
ਭੂੰਮ ਅਕਾਸ ਚਹੂੰ ਚਕ ਜਾਨਯੋ ॥
ਲੋਕ ਅਲੋਕ ਦਿਸਾ ਬਿਦਿਸਾ
ਅਰ ਦੇਵ ਅਦੇਵ ਦੁਹੂੰ ਪ੍ਰਭੁ ਮਾਨਿਯੋ ॥
ਚਿਤ[10] ਅਗਿਆਨ ਸੁਜਾਨ ਸੁਯੰਭਵ
ਕੌਨ[11] ਕੀ ਕਾਨਿ ਨਿਦਾਨ ਭੁਲਾਨਿਯੋ ॥੧੧॥
ਕਾਹੂੰ ਲੈ ਠੋਕ ਬਧੇ ਉਰ[12] ਠਾਕਰ
ਕਾਹੂੰ ਮਹੇਸ[13] ਕੋ ਏਸ[14] ਬਖਾਨਿਯੋ ॥

---

1. ਘਰ ਫੇਰ ਵੀ ਜਾਣਿਆ ਨਹੀਂ ਗਿਆ 2. ਪਾਤਾਲ 3. ਦਿਸ਼ਾ ਤੇ ਉਪ-ਦਿਸ਼ਾ 4. ਵੱਡੀ ਮਹਿਮਾ 5. ਦੂਜਾ 6. ਧ੍ਰੂ, ਪ੍ਰਹਿਲਾਦ ਤੇ ਅਜਾਮਲ ਜਿਹੇ ਤਾਰੇ 7. ਓਹੀ ਨਾਮ ਸਾਡਾ ਆਧਾਰ ਸਮਝੋ 8. ਦੇਵਤਿਆਂ ਦੀ ਇਕ ਜਾਤੀ ਜੋ ਕੁਬੇਰ ਦੀ ਸਭਾ ਵਿਚ ਗਾਉਂਦੀ ਹੈ 9. ਦੇਵਤਿਆਂ ਦੀ ਇਕ ਜਾਤੀ 10. ਅਗਿਆਨੀ ਮਨ 11. ਕਿਸ ਦੀ ਕਾਣ ਕਰ ਕੇ, ਕਿਸ ਤੋਂ ਡਰ ਕੇ 12. ਹਿਕ ਉੱਤੇ, ਗਲ ਵਿਚ 13. ਸ਼ਿਵ 14. ਈਸ਼ਵਰ

ਕਾਹੂੰ ਕਹਯੋ ਹਰਿ-ਮੰਦਰ ਮੈਂ ਹਰਿ
ਕਾਹੂੰ ਮਸੀਤ ਕੇ ਬੀਚ ਪ੍ਰਮਾਨਿਯੋ[1] ॥
ਕਾਹੂੰ ਨੇ ਰਾਮ ਕਹਿਯੋ ਕ੍ਰਿਸਨਾ
ਕਾਹੂੰ ਮਨੈ[2] ਅਵਤਾਰਨ ਮਾਨਿਯੋ ॥
ਫੋਕਟ ਧਰਮ ਬਿਸਾਰ ਸਭੈ ਕਰਤਾਰ[3]
ਹੀ ਕਉ ਕਰਤਾ ਜੀਅ ਜਾਨਿਯੋ ॥੧੨॥
ਜੌ ਕਹੋ ਰਾਮ ਅਜੋਨਿ ਅਜੈ ਅਤਿ
ਕਾਹੇ ਕਉ ਕੌਸਲ[4] ਕੁੱਖ ਜਯੋ ਜੂ ॥
ਕਾਲਹੂੰ ਕਾਨ੍ਹ[5] ਕਹੈ ਜਿਹ ਕੋ ਕਿਹ[6]
ਕਾਰਣ ਕਾਲ ਤੇ ਦੀਨ ਭਯੋ ਜੂ ॥
ਸੰਤ ਸਰੂਪ ਬਿਬੈਰ[7] ਕਹਾਇ ਸੁ ਕਿਯੋ[8]
ਪੱਥ ਕੋ ਰਥ ਹਾਂਕ ਧਯੋ ਜੂ ॥
ਤਾਹੀ ਕੋ ਮਾਨ ਪ੍ਰਭੂ ਕਰਕੇ ਜਿਹਕੋ[9]
ਕੋਊ ਭੇਦ ਨ ਲੇ ਨ ਲਯੋ ਜੂ ॥੧੩॥
ਕਯੋ ਕਹੋ ਕ੍ਰਿਸ਼ਨ ਕ੍ਰਿਪਾ ਨਿਧ ਹੈ
ਕਿਹ ਕਾਜ ਤੇ ਬੱਧਕ[10] ਬਾਣੁ ਲਗਾਯੋ ॥
ਅਉਰ[11] ਕੁਲੀਨ ਉਧਾਰਤ ਜੋ
ਕਿਹ ਤੇ ਅਪਨੋ ਕੁਲ ਨਾਸ ਕਰਾਯੋ ॥
ਆਦਿ ਅਜੋਨਿ ਕਹਾਇ ਕਹੋ ਕਿਮ[12]
ਦੇਵਕਿ ਕੇ ਜਠਰੰਤਰ ਆਯੋ ॥
ਤਾਤ[13] ਨ ਮਾਤ ਕਹੈ ਜਿਹ ਕੋ ਤਿਹ
ਕਿਯੋ ਬਸੁਦੇਵਹਿ[14] ਬਾਪ ਕਹਾਯੋ ॥੧੪॥
ਕਾਹੇ ਕੋ ਏਸ ਮਹੇਸਹਿ ਭਾਖਤ
ਕਾਹੇ ਦਿਜੇਸ[15] ਕੋ ਏਸ ਬਖਾਨਯੋ ॥

---

1. ਸਮਝਿਆ 2. ਮਨ ਵਿਚ ਅਵਤਾਰਾਂ ਨੂੰ ਮੰਨਿਆ 3. ਕਰਤਾਰ ਨੂੰ ਹੀ 4. ਮਾਤਾ ਕੌਸ਼ਲਿਆ ਦੀ ਕੁਖੋਂ ਕਿਉਂ ਜਨਮਿਆ 5. ਕ੍ਰਿਸ਼ਨ 6. ਕਿਵੇਂ ਕਾਲ ਦੇ ਅਧੀਨ ਹੋਇਆ 7. ਵੈਰ ਰਹਿਤ, ਬਿਨਾਂ ਵੈਰ ਦੇ 8. ਕਿਉਂ ਅਰਜਨ ਦੇ ਰਥ ਨੂੰ ਹਕਿਆ 9. ਜਿਸ ਦੇ ਭੇਦ ਨੂੰ ਨਾ ਕਿਸੇ ਲਿਆ ਅਤੇ ਨਾ ਲੈ ਸਕੇਗਾ 10. ਸ਼ਿਕਾਰੀ, ਹੇੜੀ 11. ਹੋਰ ਕੁਲਾਂ ਨੂੰ 12. ਕਿਵੇਂ ਦੇਵਕੀ ਦੇ ਉਦਰ ਵਿਚ ਆਇਆ 13. ਪਿਤਾ 14. ਵਾਸਦੇਵ, ਵਸੁਦੇਵ, ਕ੍ਰਿਸ਼ਨ ਜੀ ਦਾ ਪਿਤਾ 15. ਬ੍ਰਹਮਾ

ਹੈ ਨ ਰਘ੍ਵੇਸ[1] ਜਦ੍ਵੇਸ[2] ਰਮਾਪਤਿ[3]
ਤੈ ਜਿਨਕੋ ਬਿਸਵਨਾਥ[4] ਪਛਾਨਿਯੋ ॥
ਏਕ ਕੋ ਛਾਡ ਅਨੇਕ ਭਜੈ
ਸੁਕਦੇਵ[5] ਪਰਾਸਰ[6] ਬਿਯਾਸ[7] ਝੁਠਾਨਿਯੋ ॥
ਫੋਕਟ ਧਰਮ ਸਜੈ ਸਬ ਹੀ ਹਮ
ਏਕ ਹੀ ਕੋ ਬਿਧ ਨੇਕ ਪ੍ਰਮਾਨਿਯੋ ॥੧੫॥
ਕੋਊ ਦਿਜੇਸ ਕੋ ਮਾਨਤ ਹੈ ਪਸੂ
ਕਊ ਮਹੇਸ ਕੋ ਏਸ ਬਤੈ[8] ਹੈ ॥
ਕੋਊ ਕਹੈ ਬਿਸਨੋ ਬਿਸਨਾਇਕ[9]
ਜਾਹਿ[10] ਭਜੈ ਅਘ ਓਘ ਕਟੈ ਹੈ ॥
ਬਾਰ ਹਜਾਰ ਬਿਚਾਰ ਅਰੇ ਜੜ
ਅੰਤ ਸਮੇ ਸਭ ਹੀ ਤਜ[11] ਜੈ ਹੈ ॥
ਤਾਹੀ ਕੋ ਧਿਆਨ ਪ੍ਰਮਾਨ ਹੀਏ ਜੋਊ[12]
ਥਾ ਅਬ ਹੈ ਅਰ ਆਗੇ ਊ ਹ੍ਵੈ ਹੈ ॥੧੬॥
ਕੋਟਿਕ[13] ਇੰਦ੍ਰ ਕਰੇ ਜਿਹ ਕੇ ਕਈ
ਕੋਟ ਉਪਿੰਦ੍ਰ[14] ਬਨਾਇ ਖਪਾਯੋ ॥
ਦਾਨਵ ਦੇਵ ਫਨਿੰਦ[15] ਧਰਾਧਰ
ਪੱਛ[16] ਪਸੂ ਨਹਿ ਜਾਤ ਗਨਾਯੋ ॥
ਆਜ[17] ਲਗੇ ਤਪੁ ਸਾਧਤ ਹੈ
ਸਿਵਊ ਬ੍ਰਹਮਾ ਕਛੁ ਪਾਰ ਨ ਪਾਯੋ ॥
ਬੇਦ ਕਤੇਬ ਨ ਭੇਦ ਲਖਯੋ[18] ਜਿਹ
ਸੋਊ ਗੁਰੂ ਗੁਰ ਮੋਹਿ ਬਤਾਯੋ ॥੧੭॥
ਧਿਆਨ ਲਗਾਇ ਠਗਿਯੋ ਸਭ ਲੋਗਨ

---

1. ਰਘੂਪਤੀ, ਸ੍ਰੀ ਰਾਮ 2. ਯਾਦਵਾਂ ਦਾ ਸੁਆਮੀ, ਸ੍ਰੀ ਕ੍ਰਿਸ਼ਨ 3. ਰਮਾ (ਲੱਛਮੀ) ਦਾ ਪਤੀ, ਵਿਸ਼ਨੂੰ 4. ਵਿਸ਼ਵ ਦਾ ਸੁਆਮੀ, ਜਗਤ ਦਾ ਮਾਲਕ 5. ਵਿਆਸ ਮੁਨਿ ਦਾ ਪੁੱਤਰ, ਇਕ ਰਿਸ਼ੀ 6. ਇਕ ਵੈਦਿਕ ਰਿਸ਼ੀ, ਜਿਸ ਨੇ ਰਿਗ ਵੇਦ ਦੇ ਕਈ ਮੰਤ੍ਰ ਰਚੇ 7. ਇਕ ਰਿਸ਼ੀ 8. ਦਸਦਾ (ਹੈ) 9. ਵਿਸ਼ਵ ਦਾ ਨਾਇਕ 10. ਜਿਸ ਦੇ ਭਜਨ ਨਾਲ ਸਾਰੇ ਪਾਪ ਕੱਟੇ ਜਾਂਦੇ ਹਨ 11. ਛੱਡ ਜਾਂਦੇ ਹਨ 12. ਜਿਹੜਾ ਪਹਿਲਾਂ ਸੀ, ਹੁਣ ਹੈ ਅਤੇ ਅਗੋਂ ਵੀ ਹੋਵੇਗਾ 13. ਕ੍ਰੋੜਾਂ 14. ਉਪ ਇੰਦ੍ਰ, ਇੰਦ੍ਰ ਦਾ ਛੋਟਾ ਭਰਾ 15. ਨਾਗ ਤੇ ਸ਼ੇਸ਼ ਨਾਗ 16. ਪੰਛੀ ਤੇ ਪਸ਼ੂ 17. ਅੱਜ ਤਕ 18. ਜਾਣਿਆ

ਸੀਸ ਜਟਾ ਨਖ[1] ਹਾਥ ਬਢਾਏ ॥
ਲਾਇ ਬਿਭੂਤ ਫਿਰਯੋ ਮੁਖ ਊਪਰ
ਦੇਵ ਅਦੇਵ ਸਭੈ ਡਹਿਕਾਏ[2] ॥
ਲੋਭ ਕੇ ਲਾਗੇ ਫਿਰਯੋ ਘਰ ਹੀ ਘਰ
ਜੋਗ ਕੇ ਨਯਾਸ[3] ਸਭੋ ਬਿਸਰਾਏ ॥
ਲਾਜ ਗਈ ਕਛੁ ਕਾਜ ਸਰਯੋ ਨਹਿ
ਪ੍ਰੇਮ ਬਿਨਾ ਪ੍ਰਭ ਪਾਨ[4] ਨ ਆਏ ॥੧੮॥
ਕਾਹੇ ਕਉ ਡਿੰਭ[5] ਕਰੈ ਮਨ ਮੂਰਖ
ਡਿੰਭ ਕਰੈ ਅਪਨੀ ਪਤ ਖ੍ਵੈ ਹੈ[6] ॥
ਕਾਹੇ ਕੋ ਲੋਗ ਠਗੇ ਠਗ ਲੋਗਨ
ਲੋਕ ਗਯੋ ਪਰਲੋਕ ਗਵੈ ਹੈ ॥
ਦੀਨ ਦਿਆਲ ਕੀ ਠਉਰ ਜਹਾਂ ਤਿਹ
ਠੋਰ ਬਿਖੈ ਤੁਹਿ ਠਉਰ ਨ ਐ ਹੈ ॥
ਚੇਤ ਰੇ ਚੇਤ ਅਚੇਤ ਮਹਾਂ ਜੜ
ਭੇਖ ਕੇ ਕੀਨੇ ਅਲੇਖ ਨ[7] ਪੈ ਹੈ ॥੧੯॥
ਕਾਹੇ ਕਉ ਪੂਜਤ ਪਾਹਨ[8] ਕਉ ਕਛੁ
ਪਾਹਨ ਮੈਂ ਪਰਮੇਸਰ ਨਾਹੀ ॥
ਤਾਂਹੀ ਕੋ ਪੂਜ ਪ੍ਰਭੂ ਕਰਕੈ ਜਿਹ
ਪੂਜਤ ਹੀ ਅਘ[9] ਓਘ ਮਿਟਾਹੀ ॥
ਆਧਿ[10] ਬਿਆਧ ਕੇ ਬੰਧਨ ਜੇਤਕ
ਨਾਮ ਕੇ ਲੇਤ ਸਭੈ ਛੁਟ ਜਾਹੀ ॥
ਤਾਹੀਕੋ ਗਿਆਨ ਪ੍ਰਮਾਨ ਸਦਾ ਯਹਿ[11]
ਫੋਕਟ ਧਰਮ ਕਰੇ ਫਲੁ ਨਾਹੀ ॥੨੦॥
ਫੋਕਟ ਧਰਮ ਭਯੋ ਫਲ ਹੀਨ ਜੁ
ਪੂਜ ਸਿਲਾ[12] ਜੁਗ ਕੋਟ ਗਵਾਈ ॥
ਸਿਧ ਕਹਾਂ ਸਿਲ ਕੇ ਪਰਸੇ[13] ਬਲ[14]

---

1. ਹੱਥਾਂ ਦੇ ਨਹੁੰ 2. ਭਟਕਾਏ 3. ਸਾਧਨਾ 4. ਹੱਥ ਨਹੀਂ ਆਉਂਦਾ, ਪ੍ਰਾਪਤ ਨਹੀਂ ਹੁੰਦਾ 5. ਪਾਖੰਡ 6. ਗੁਆਉਂਦਾ ਹੈ 7. ਨਹੀਂ ਪਾਇਆ ਗਿਆ 8. ਪੱਥਰ 9. ਸਮੂਹ ਪਾਪ 10. ਆਧੀਆਂ ਬਿਆਧੀਆਂ ਸਮੂਹ ਬੰਧਨ 11. ਸਦਾ ਪ੍ਰਮਾਣਿਤ ਹੈ 12. ਪੱਥਰ 13. ਛੁਹਣ ਨਾਲ 14. ਬਲ ਦਾ ਵਾਧਾ

ਬ੍ਰਿੱਧ ਘਟੀ ਨਵ[1] ਨਿਧ ਨ ਪਾਈ ॥
ਆਜ ਹੀ ਆਜ ਸਮੋ ਜੁ ਬਿਤਿਯੋ
ਨਹਿ ਕਾਜ ਸਰਯੋ ਕਛੁ ਲਾਜ ਨ ਆਈ ॥
ਸ੍ਰੀ ਭਗਵੰਤ ਭਜਿਯੋ ਨ ਅਰੇ ਜੜ
ਐਸੇ ਹੀ ਐਸ ਸੁ ਬੈਸ[2] ਗਵਾਈ ॥੨੧॥
ਜੌ ਜੁਗ ਤੈ ਕਰ ਹੈ ਤਪਸਾ[3] ਕਛੁ
ਤੋਹਿ ਪ੍ਰਸੰਨ ਨ ਪਾਹਨ ਕੈ ਹੈ ॥
ਹਾਥ ਉਠਾਇ ਭਲੀ ਬਿਧ ਸੋ ਜੜ
ਤੋਹਿ ਕਛੂ ਬਰ[4] ਦਾਨ ਨ ਦੈ ਹੈ ॥
ਕਉਨ ਭਰੋਸ[5] ਭਯੋ ਇਹ ਕੋ ਕਹੁ
ਭੀਰ[6] ਪਰੀ ਨਹਿ ਆਨ ਬਚੈ ਹੈ ॥
ਜਾਨ ਰੇ ਜਾਨ ਅਜਾਨ ਹਠੀ ਇਹ
ਫੋਕਟ ਧਰਮ ਸੁ ਭਰਮ ਗਵੈ[7] ਹੈ ॥੨੨॥
ਫੋਕਟ ਬਧੇ ਸਭ ਹੀ ਮ੍ਰਿਤ[8] ਕੇ ਕੋਊ
ਰਾਮ ਰਸੂਲ[9] ਨ[10] ਬਾਚਨ ਪਾਏ ॥
ਦਾਨਵ ਦੇਵ ਫਨਿੰਦ ਧਰਾਧਰ
ਭੂਤ ਭਵਿੱਖ ਉਪਾਇ ਮਿਟਾਇ ॥
ਅੰਤ ਮਰੈ ਪਛੁਤਾਇ ਪ੍ਰਿਥੀ ਪਰ
ਜੇ[11] ਜਗ ਮੈਂ ਅਵਤਾਰ ਕਹਾਏ ॥
ਰੇ ਮਨ ਲੈਲ[12] ਇਕੇਲ[13] ਹੀ ਕਾਲ ਕੇ
ਲਾਗਤ ਕਾਹੇ ਨ[14] ਪਾਇਨ ਧਾਏ ॥੨੩॥
ਕਾਲ ਹੀ ਪਾਇ ਭਇਓ ਬ੍ਰਹਮਾ ਗਹਿ[15]
ਦੰਡ ਕਮੰਡਲ ਭੂਮ[16] ਭ੍ਰਮਾਨਿਯੋ ॥
ਕਾਲ ਹੀ ਪਾਇ ਸਦਾ ਸਿਵਜੂ ਸਭ
ਦੇਸ[17] ਬਿਦੇਸ ਭਯਾ ਹਮ ਜਾਨਿਯੋ ॥

---

1. ਨੌ ਨਿਧਾਂ 2. ਆਯੂ, ਉਮਰ 3. ਤਪਸਿਆ 4. ਸ਼ਕਤੀ ਦਾ ਦਾਨ 5. ਭਰੋਸੇ 6. ਭੀੜ ਪਈ, ਬਿਪਤਾ ਆਈ 7. ਭਾਉਂਦਾ ਹੈ 8. ਕਾਲ ਦੇ 9. ਹਜ਼ਰਤ ਮੁਹੰਮਦ ਸਾਹਿਬ 10. ਨ ਬਚ ਕੇ 11. ਜੋ, ਜਿਹੜੇ 12. ਬਦ-ਨਸੀਬ, ਅਭਾਗਾ 13. ਇਕੋ ਅਕਾਲ ਪੁਰਖ ਦੇ 14. ਪੈਰੀਂ ਕਿਉਂ ਨਹੀਂ ਪੈਂਦਾ 15. ਡੰਡਾ ਤੇ ਕਰਮੰਡਲ ਫੜ ਕੇ 16. ਧਰਤੀ ਉਤੇ ਫਿਰਦਾ ਹੈ 17. ਦੇਸਾਂ ਬਿਦੇਸਾਂ ਵਿਚ ਭਰਮਦਾ ਸਮਝਿਆ

ਕਾਲ ਹੀ ਪਾਇ ਭਇਓ[1] ਮਿਟ[2] ਗਯੋ ਜਗ
ਜਾਹੀ ਤੇ ਤਾਹਿ ਸਭੈ ਪਹਿਚਾਨਯੋ ॥
ਬੇਦ ਕਤੇਬ ਕੇ ਭੇਦ ਸਭੈ ਤਜ
ਕੇਵਲ ਕਾਲ ਕ੍ਰਿਪਾ[3] ਨਿਧਿ ਮਾਨਿਸੋ ॥੨੪॥
ਕਾਲ [4]ਗਯੋ ਇਨ ਕਾਮਲ ਸਿਉ ਜੜ
ਕਾਲ[5] ਕ੍ਰਿਪਾਲ ਹੀਏ ਨ ਚਿਤਾਰਿਓ ॥
ਲਾਜ ਕੋ ਛਾਡ ਨਿਲਾਜ[6] ਅਰੇ ਤਜ
ਕਾਜ[7] ਅਕਾਜ ਕੇ ਕਾਜ ਸਵਾਰਿਓ ॥
ਬਾਜੁ[8] ਬਨੇ ਗਜਰਾਜ[9] ਬਡੇ ਖਰ[10]
ਕੋ ਚੜਬੋ[11] ਚਿਤ ਬੀਚ ਬਿਚਾਰਿਓ ॥
ਸ੍ਰੀ ਭਗਵੰਤ ਭਜਿਓ ਨ ਅਜੇ ਜੜ
ਲਾਜ ਹੀ ਲਾਜ ਤੈ[12] ਕਾਜ ਬਿਗਾਰਿਓ ॥੨੫॥
ਬੇਦ ਕਤੇਬ ਪੜੇ ਬਹੁਤੇ ਦਿਨ
ਭੇਦ ਕਛੂ ਤਿਨ ਕੋ ਨਹਿ ਪਾਯੋ ॥
ਪੂਜਤ ਠਉਰ ਅਨੇਕ ਫਿਰਿਓ ਪਰ
ਏਕ[13] ਕਬੈ ਹੀਯ ਮੈਂ ਨ ਬਸਾਯੋ ॥
ਪਾਹਨ ਕੋ ਅਸਥਾਲਯ[14] ਕੋ ਸਿਰ[15]
ਨਯਾਤ ਫਿਰਿਓ ਕਛੂ ਹਾਥ ਨ ਆਯੋ ॥
ਰੇ ਮਨ ਮੂੜ ਅਗੂੜ ਪ੍ਰਭੂ ਤਜਿ
ਆਪਨ ਹੂੜ[16] ਕਹਾਂ ਉਰਝਾਯੋ ॥੨੬॥
ਜੋ ਜੁਗਿਯਾਨ[17] ਕੇ ਜਾਇ ਉਠ ਆਸ਼੍ਰਮ
ਗੋਰਖ ਕੋ ਤਿਹ ਜਾਪ ਜਪਾਵੈ ॥
ਜਾਇ ਸੰਨਿਆਸਨ[18] ਕੇ ਤਿਹ ਕੋ ਕਹਿ

---

1. ਹੋਇਆ, ਹੋਂਦ ਵਿਚ ਆਇਆ 2. ਮਿਟ ਗਿਆ ਹੈ, ਨਾਸ਼ ਹੋਇਆ 3. ਕਿਰਪਾ ਦਾ ਖ਼ਜ਼ਾਨਾ 4. ਇਨ੍ਹਾਂ ਕੰਮਾਂ ਵਿਚ ਹੀ ਸਮਾਂ ਬੀਤ ਗਿਆ 5. ਕ੍ਰਿਪਾਲੂ ਪ੍ਰਭੂ ਨੂੰ ਹਿਰਦੇ ਵਿਚ ਨਾ ਚਿਤਾਰਿਆ 6. ਨਿਲੱਜ 7. ਨਿਕੰਮੇ ਕੰਮ ਕਾਜ 8. ਘੋੜੇ 9. ਵੱਡੇ ਹਾਥੀ 10. ਖੋਤਾ, ਗਧਾ 11. ਚੜ੍ਹਨ ਲਈ, ਸਵਾਰੀ ਲਈ 12. ਤੂੰ 13. ਇਕ ਪ੍ਰਭੂ ਨੂੰ ਕਦੀ ਵੀ ਹਿਰਦੇ ਵਿਚ ਨਹੀਂ ਵਸਾਇਆ 14. ਮੜੀ ਮਸਾਨ 15. ਸਿਰ ਨਿਵਾਉਂਦਾ ਫਿਰਿਆ 16. ਹੂੜ ਮਤ ਵਿਚ ਕਿਵੇਂ ਉਲਝਾ ਲਿਆ 17. ਜੋਗੀਆਂ ਦੇ 18. ਸੰਨਿਆਸੀਆਂ ਦੇ

ਦੱਤ[1] ਹੀ ਸੱਤ ਹੈ ਮੰਤ੍ਰ ਦ੍ਰਿੜਾਵੈ ॥
ਜੋ ਕੋਊ ਜਾਇ ਤੁਰੱਕਨ[2] ਮੈਂ
ਮਹਿਦੀਨ[3] ਕੇ ਦੀਨ ਤਿਸੈ ਗਹਿ ਲਯਾਵੈ ॥
ਆਪਹਿ[4] ਬੀਚ ਗਨੈ ਕਰਤਾ
ਕਰਤਾਰ ਕੋ ਭੇਦ ਨ ਕੋਊ ਬਤਾਵੈ ॥੨੭॥
ਜੋ ਜੁਗੀਆਨ ਕੈ ਜਾਇ ਕਹੈ ਸਭ
ਜੋਗਨ ਕੋ ਗ੍ਰਿਹ[5] ਮਾਲ ਉਠੈ ਦੈ ॥
ਜੋ ਪਰੇ ਭਾਜ ਸੰਨਿਆਸਨ ਕੈ ਕਹੈ
ਦੱਤ ਕੇ ਨਾਮ ਪੈ ਧਾਮ[6] ਲੁਟੈ ਦੈ ॥
ਜੋ ਕਰ ਕੋਊ ਮਸੰਦਨ[7] ਸੌ ਕਹੇ
ਸਰਬ[8] ਦਰਬ ਲੈ ਮੋਹਿ ਅਬੈ ਦੈ ॥
ਲੇਉ ਹੀ ਲੇਉ ਕਹੈ ਸਭ ਕੋ ਨਰ
ਕੋਊ[9] ਨ ਬ੍ਰਹਮ ਬਤਾਇ ਹਮੈ ਦੈ ॥੨੮॥
ਜੋ ਕਰਿ ਸੇਵ ਮਸੰਦਨ ਕੀ ਕਹੈ
ਆਨ ਪ੍ਰਸਾਦਿ[10] ਸਭੈ ਮੁਹਿ ਦੀਜੈ ॥
ਜੋ ਕਿਛੁ ਮਾਲ ਤਵਾਲਯ[11] ਸੋ ਅਬ ਹੀ
ਉਠਿ ਭੇਟ ਹਮਾਰੀ ਹੀ ਕੀਜੈ ॥
ਮੇਰੋ ਹੀ ਧਿਆਨ ਧਰੋ ਨਿਸ[12] ਬਾਸਰ
ਭੂਲ ਕੈ ਔਰ ਕੋ ਨਾਮ ਨ ਲੀਜੈ ॥
ਦੀਨੇ[13] ਕੋ ਨਾਮ ਸੁਨੇ ਭਜਿ ਰਾਤਹਿ
ਲੀਨੇ[14] ਬਿਨਾ ਨਹਿ ਨੈਕ ਪ੍ਰਸੀਜੈ ॥੨੯॥
ਆਂਖਨ[15] ਭੀਤਰ ਤੇਲ ਕੋ ਡਾਰ ਸੁ
ਲੋਗਨਿ ਨੀਰ ਬਹਾਇ ਦਿਖਾਵੈ ॥
ਜੋ ਧਨਵਾਨ ਲਖੈ ਨਿਜ ਸੇਵਕ

1. ਦੱਤਾਤ੍ਰੇਯ 2. ਮੁਸਲਮਾਨਾਂ ਵਿਚ 3. ਹਜ਼ਰਤ ਮੁਹੰਮਦ 4. ਆਪਣੇ ਵਿਚ ਹੀ ਕਰਤਾ ਸਮਝਦੇ ਹਨ 5. ਘਰ ਦਾ ਮਾਲ ਫੜਾ ਕੇ 6. ਘਰ ਲੁਟਾ ਕੇ 7. ਮਸੰਦਾਂ ਨੂੰ 8. ਸਾਰਾ ਧਨ ਲੈ ਕੇ ਹੁਣੇ ਮੈਨੂੰ ਦੇ ਦਿਉ 9. ਕੋਈ ਸਾਨੂੰ ਬ੍ਰਹਮ ਦੀ ਗੱਲ ਨਹੀਂ ਦਸਦਾ 10. ਸਾਰੀ ਕਿਰਪਾ ਦਾ ਪਾਤਰ ਮੈਨੂੰ ਹੀ ਬਣਾ ਦਿਉ 11. ਤੇਰੇ ਘਰ 12. ਰਾਤ ਦਿਨ 13. ਦਾਤ ਪਰਾਪਤੀ ਦਾ ਨਾਮ ਸੁਣ ਕੇ ਰਾਤ ਨੂੰ ਉੱਠ ਭਜਦਾ ਹੈ 14. ਦਾਨ ਲੈਣ ਤੋਂ ਬਿਨਾਂ ਰਤਾ ਜਿੰਨਾ ਵੀ ਪ੍ਰਸੰਨ ਨਹੀਂ ਹੁੰਦਾ 15. ਅੱਖਾਂ ਵਿਚ ਤੇਲ ਪਾ ਕੇ

ਤਾਹੀ[1] ਪਰੋਸ ਪ੍ਰਸਾਦਿ ਜਿਮਾਵੈ ॥
ਜੋ ਧਨ ਹੀਨ ਲਖੈ ਤਿਹ[2] ਦੇਤ ਨ
ਮਾਂਗਨ ਜਾਤ ਮੁਖੋਂ ਨ ਦਿਖਾਵੈ ॥
ਲੂਟਤ ਹੈ ਪਸੁ ਲੋਗਨ ਕੋ ਕਬਹੂੰ
ਨ ਪ੍ਰਮੇਸਰ ਕੇ ਗੁਨ ਗਾਵੈ ॥੩੦॥
ਆਂਖਨ ਮੀਚ ਰਹੈ ਬਕ[3] ਕੀ ਜਿਮ
ਲੋਗਨ ਏਕ ਪ੍ਰਪੰਚ[4] ਦਿਖਾਯੋ ॥
ਨਿਯਾਤ[5] ਫਿਰਿਯੋ ਸਿਰ ਬੱਧਕ[6] ਜਿਉ ਅਸਿ[7]
ਧਿਆਨ ਬਿਲੋਕ ਬਿੜਾਲ ਲਜਾਯੋ ॥
ਲਾਗਿ ਫਿਰਿਓ ਧਨ ਆਸ ਜਿਤੈ ਤਿਤ
ਲੋਕ ਗਯੋ ਪਰਲੋਕ ਗਵਾਯੋ ॥
ਸ੍ਰੀ ਭਗਵੰਤ ਭਜਿਯੋ ਨ ਅਰੇ ਜੜ
ਧਾਮ[8] ਕੇ ਕਾਮ ਕਹਾਂ ਉਰਝਾਯੋ ॥੩੧॥
ਫੋਕਟ[9] ਕਰਮ ਦ੍ਰਿੜਾਤ ਕਹਾ ਇਨ
ਲੋਗਨ ਕੋ ਕੋਈ ਕਾਮ ਨ ਐਹੈ ॥
ਭਾਜਤ[10] ਕਾ ਧਨ ਹੇਤ ਅਰੇ ਜਮ[11]
ਕਿੰਕਰ ਤੇ ਨਹਿ ਭਾਜਨ ਪੈਹੈ ॥
ਪੁਤ੍ਰ ਕਲਿਤ੍ਰ[12] ਨ ਮਿਤ੍ਰ ਸਭੈ ਊਹਾਂ
ਸਿਖ[13] ਸਖਾ ਕੋਊ ਸਾਖਿ[14] ਨ ਦੈਹੈ ॥
ਚੇਤ ਰੇ ਚੇਤ ਅਚੇਤ ਮਹਾਂ ਪਸੁ
ਅੰਤ ਕੀ[15] ਬਾਰ ਅਕੇਲੋ ਈ ਜੈਹੈ ॥੩੨॥
ਤੌ[16] ਤਨਿ ਤਿਆਗਤ ਹੀ ਸੁਨ ਰੇ ਜੜ
ਪ੍ਰੇਤ[17] ਬਖਾਨ ਤ੍ਰਿਅ ਭਜ ਜੈ ਹੈ ॥

---

1. ਉਸ ਨੂੰ ਥਾਲ ਪਰੋਸ ਕੇ ਖਵਾਉਂਦਾ ਹੈ 2. ਉਸ ਨੂੰ ਨਹੀਂ ਦਿੰਦਾ 3. ਬਗਲੇ ਵਾਂਗ 4. ਪਖੰਡ 5. ਸਿਰ ਨਿਵਾ ਕੇ ਫਿਰਦਾ ਹੈ 6. ਸ਼ਿਕਾਰੀ ਵਾਂਗ 7. ਅਜੇਹੀ ਤਾਕ ਵੇਖ ਕੇ ਬਿੱਲਾ ਵੀ ਸ਼ਰਮ ਖਾਂਦਾ ਹੈ 8. ਘਰੋਗੀ ਕੰਮਾਂ ਵਿਚ, ਸੰਸਾਰਕ ਵਿਹਾਰ ਵਿਚ 9. ਨਿਸਫਲ ਕੰਮ ਕਿਉਂ ਨਿਸਚੈ ਕਰਾਉਂਦੇ ਹਨ 10. ਧਨ ਲਈ ਕਿਉਂ ਭਜਦਾ ਹੈਂ 11. ਜਮਦੂਤ ਤੋਂ 12. ਇਸਤ੍ਰੀ 13. ਸੇਵਕ ਤੇ ਸਾਥੀ 14. ਤੇਰੀ ਹਾਮੀ ਨਹੀਂ ਭਰੇਗਾ 15. ਅੰਤ ਸਮੇਂ ਇਕੱਲਿਆਂ ਹੀ ਜਾਣਾ ਹੈ 16. ਤੇਰੇ ਸਰੀਰ ਛੱਡਣ ਉਪਰੰਤ 17. ਭੂਤ ਪ੍ਰੇਤ ਕਹਿ ਕੇ ਤੇਰੀ ਇਸਤ੍ਰੀ ਭਜ ਜਾਏਗੀ

ਪੁਤ੍ਰ ਕਲਿਤ੍ਰ ਸੁ ਮਿਤ੍ਰ ਸਖਾ ਇਹ
ਬੇਗ[1] ਨਿਕਾਰਹੁ ਆਇਯ[2] ਦੈ ਹੈ ॥
ਭਉਨ[3] ਭੰਡਾਰ[4] ਧਰਾ[5] ਗੜ੍ਹ[6] ਜੇਤਕ[7]
ਛਾਡਤ ਪ੍ਰਾਨ ਬਿਗਾਨ[8] ਕਹੈ ਹੈ ॥
ਚੇਤ ਰੇ ਚੇਤ ਅਚੇਤ ਮਹਾ ਪਸੁ
ਅੰਤ ਕੀ ਬਾਰ ਅਕੇਲੋ ਈ ਜੈ ਹੈ ॥੩੩॥

---

1. ਛੇਤੀ ਕਢਹੁ 2. ਕਹਿੰਦੇ ਹਨ 3. ਭਵਨ, ਘਰ 4. ਖ਼ਜ਼ਾਨਾ 5. ਧਰਤੀ, ਜ਼ਮੀਨ 6. ਕਿਲੇ 7. ਜਿੰਨੇ 8. ਬਿਗਾਨੇ ਕਹੇ ਜਾਂਦੇ ਹਨ

## ਸਵੱਯੇ

*(ਅਕਾਲ ਉਸਤਤਿ ਵਿਚੋਂ)*

---

॥ ਤ੍ਵਪ੍ਰਸਾਦਿ ਸ੍ਵਯੇ ॥

ਦੀਨਨ[1] ਕੀ ਪ੍ਰਤਿਪਾਲ ਕਰੈ
ਨਿਤ ਸੰਤ ਉਬਾਰ ਗਨੀਮਨ[2] ਗਾਰੈ ॥
ਪੱਛ[3] ਪਸੂ ਨਗ[4] ਨਾਗ ਨਰਾਧਪ[5]
ਸਰਬ ਸਮੈ ਸਭ ਕੋ ਪ੍ਰਤਿਪਾਰੈ ॥
ਪੋਖਤ[6] ਹੈ ਜਲ ਮੈ ਥਲ ਮੈ ਪਲ ਮੈ
ਕਲ[7] ਕੇ ਨਹੀਂ ਕਰਮ ਬਿਚਾਰੈ ॥
ਦੀਨ ਦਇਆਲ ਦਇਆ ਨਿਧਿ ਦੋਖਨ[8]
ਦੇਖਤ ਹੈ ਪਰ ਦੇਤ ਨ ਹਾਰੈ ॥੧॥੨੪੩॥
ਦਾਹਤ[9] ਹੈ ਦੁਖ ਦੋਖਨ ਕੌ ਦਲ[10]
ਦੁੱਜਨ ਕੇ ਪਲ ਮੈ ਦਲ ਡਾਰੈ ॥
ਖੰਡ ਅਖੰਡ ਪ੍ਰਚੰਡ ਪਹਾਰਨ[11]
ਪੂਰਨ ਪ੍ਰੇਮ ਕੀ ਪ੍ਰੀਤ ਸਭਾਰੈ[12] ॥
ਪਾਰ ਨ ਪਾਇ ਸਕੈ ਪਦਮਾਪਤਿ[13]
ਬੇਦ ਕਤੇਬ ਅਭੇਦ ਉਚਾਰੈ ॥
ਰੋਜ਼ੀ[14] ਹੀ ਰਾਜ ਬਿਲੋਕਤ ਰਾਜਕ
ਰੋਖ[15] ਰੂਹਾਨ ਕੀ ਰੋਜੀ ਨ ਟਾਰੈ ॥੨॥੨੪੪॥

---

1. ਗ਼ਰੀਬਾਂ ਦੀ ਪ੍ਰਤਿਪਾਲਣਾ ਕਰਦਾ ਹੈ 2. ਦੁਸ਼ਮਣਾਂ ਨੂੰ ਗਾਲਦਾ ਹੈ 3. ਪੰਛੀ ਤੇ ਪਸ਼ੂ 4. ਪਰਬਤ 5. ਰਾਜੇ 6. ਪਾਲਣਾ ਕਰਦਾ ਹੈ 7. ਪਾਪਾਂ ਦਾ ਵਿਚਾਰ ਨਹੀਂ ਕਰਦਾ 8. ਦੋਸ਼ਾਂ ਨੂੰ ਦੇਖਦਾ ਹੈ, ਪਰ ਫੇਰ ਵੀ ਦੇਂਦਾ ਥੱਕਦਾ ਨਹੀਂ 9. ਦੁੱਖਾਂ ਤੇ ਦੋਸ਼ਾਂ ਨੂੰ ਸਾੜਦਾ ਹੈ 10. ਦੁਰਜਨਾਂ ਦੇ ਦਲਾਂ ਨੂੰ ਛਿਨ ਪਲ ਵਿਚ ਦਲ ਦੇਂਦਾ ਹੈ 11. ਪਰਾਂ ਸੁੱਟਦਾ ਹੈ 12. ਸੰਭਾਲਦਾ ਹੈ 13. ਵਿਸ਼ਨੂੰ 14. ਰੋਜੀ ਦੇ ਭੇਤ ਨੂੰ ਰਿਜ਼ਕ ਦੇਣ ਵਾਲਾ ਪ੍ਰਭੂ ਵੇਖਦਾ ਹੈ 15. ਰੁੱਸੀਆਂ ਰੂਹਾਂ ਦੀ ਰੋਜ਼ੀ ਵੀ ਨਹੀਂ ਟਾਲਦਾ

ਕੀਟ[1] ਪਤੰਗ ਕੁਰੰਗ[2] ਭੁਜੰਗਮ[3]
ਭੂਤ ਭਵਿੱਖ ਭਵਾਨ ਬਨਾਏ ॥
ਦੇਵ ਅਦੇਵ ਖਪੇ ਅਹੰਮੇਵ[4] ਨ
ਭੇਵ[5] ਲਖਿਓ ਭ੍ਰਮ ਸਿਓ ਭਰਮਾਏ ॥
ਬੇਦ ਪੁਰਾਨ ਕਤੇਬ ਕੁਰਾਨ
ਹਸੇਬ[6] ਥਕੇ ਕਰ ਹਾਥ ਨ ਆਏ ॥
ਪੂਰਨ ਪ੍ਰੇਮ ਪ੍ਰਭਾਉ ਬਿਨਾ ਪਤਿ[7]
ਸਿਉ ਕਿਨ ਸ੍ਰੀ ਪਦਮਾਪਤਿ ਪਾਏ ॥੩॥੨੪੫॥
ਆਦਿ ਅਨੰਤ ਅਗਾਧ ਅਦ੍ਵੈਖ ਸੁ
ਭੂਤ ਭਵਿੱਖ ਭਵਾਨ ਅਭੈ ਹੈ ॥
ਅੰਤਿ ਬਿਹੀਨ ਅਨਾਤਮ[8] ਆਪ
ਅਦਾਗ ਅਦੋਖ ਅਛਿੱਦ੍ਰ ਅਛੈ ਹੈ ॥
ਲੋਗਨ ਕੇ ਕਰਤਾ ਹਰਤਾ
ਜਲ ਮੈ ਥਲ ਮੈ ਭਰਤਾ[9] ਪ੍ਰਭ ਵੈ ਹੈ ॥
ਦੀਨ ਦਇਆਲ ਦਇਆਕਾਰ[10] ਸ੍ਰੀ ਪਤਿ
ਸੁੰਦਰ ਸ੍ਰੀ ਪਦਮਾਪਤਿ ਐ ਹੈ ॥੪॥੨੪੬॥
ਕਾਮ ਨ ਕ੍ਰੋਧ ਨ ਲੋਭ ਨ ਮੋਹ ਨ
ਰੋਗ ਨ ਸੋਗ ਨ ਭੋਗ ਨ ਭੈ ਹੈ ॥
ਦੇਹ ਬਿਹੀਨ ਸਨੇਹ ਸਭੋ ਤਨ
ਨੇਹ[11] ਬਿਰਕਤ ਅਗੇਹ[12] ਅਛੈ ਹੈ ॥
ਜਾਨ[13] ਕੋ ਦੇਤ ਅਜਾਨ ਕੋ ਦੇਤ
ਜਮੀਨ ਕੋ ਦੇਤ ਜਮਾਨ ਕੋ ਦੈ ਹੈ ॥
ਕਾਹੇ ਕੋ ਡੋਲਤ ਹੈ ਤੁਮਰੀ ਸੁਧ[14]
ਸੁੰਦਰ ਸ੍ਰੀ ਪਦਮਾਪਤਿ ਲੈ ਹੈ ॥੫॥੨੪੭॥
ਰੋਗਨ ਤੇ ਅਰ ਸੋਗਨ ਤੇ ਜਲ

---

1. ਕੀੜੇ ਪਤੰਗੇ 2. ਹਿਰਨ 3. ਸੱਪ 4. ਹੰਕਾਰ 5. ਭੇਤ ਨਹੀਂ ਜਾਣਿਆ 6. ਹਿਸਾਬ ਕਰ ਕਰ ਥੱਕੇ 7. ਇੱਜ਼ਤ ਨਾਲ 8. ਆਤਮਾ ਰਹਿਤ, ਨਿਰਾਤਮ 9. ਪਾਲਣਹਾਰਾ ਉਹ ਪ੍ਰਭੂ ਹੈ 10. ਦਇਆ ਕਰਨ ਵਾਲਾ 11. ਮੋਹ ਤੋਂ ਮੁਕਤ 12. ਘਰ ਤੋਂ ਬਿਨਾਂ 13. ਜਾਣਨ ਵਾਲਿਆਂ ਨੂੰ ਵੀ ਦੇਂਦਾ ਹੈ ਤੇ ਮੂਰਖਾਂ ਨੂੰ ਵੀ ਦੇਂਦਾ ਹੈ 14. ਖਬਰ, ਸਾਰ

ਜੋਗਨ ਤੇ ਬਹੁ[1] ਭਾਂਤਿ ਬਚਾਵੈ ॥
ਸੱਤ੍ਰ ਅਨੇਕ ਚਲਾਵਤ[2] ਘਾਵ
ਤਊ ਤਨ ਏਕ ਨ ਲਾਗਨ ਪਾਵੈ ॥
ਰਾਖਤ ਹੈ ਅਪਨੋ[3] ਕਰ ਦੈ ਕਰ
ਪਾਪ[4] ਸੰਬੂਹ ਨ ਭੇਟਨ ਪਾਵੈ ॥
ਔਰ ਕੀ ਬਾਤ ਕਹਾ ਕਹ ਤੋ ਸੌ
ਸੁ[5] ਪੇਟ ਹੀ ਪਟ ਬੀਚ ਬਚਾਵੈ ॥੬॥੨੪੮॥
ਜੱਛ ਭੁਜੰਗ ਸੁ ਦਾਨਵ ਦੇਵ
ਅਭੇਵ ਤੁਮੈ ਸਭ ਹੀ ਕਰ ਧਿਆਵੈ ॥
ਭੂਮਿ ਅਕਾਸ ਪਤਾਲ ਰਸਾਤਲ[6]
ਜੱਛ ਭੁਜੰਗ ਸਭੈ ਸਿਰ ਨਿਆਵੈ ॥
ਪਾਇ ਸਕੈ ਨਹੀਂ ਪਾਰ ਪ੍ਰਭਾਹੂ ਕੋ
ਨੇਤ ਹੀ ਨੇਤਹ ਬੇਦ ਬਤਾਵੈ ॥
ਖੋਜ ਥਕੇ ਸਭ ਹੀ ਖੁਜੀਆ[7] ਸੁਰ
ਹਾਰ ਪਰੇ ਹਰਿ ਹਾਥ ਨ ਆਵੈ ॥੭॥੨੪੯॥
ਨਾਰਦ ਸੇ ਚਤੁਰਾਨਨ[8] ਸੇ
ਰੁਮਨਾਰਿਖ[9] ਸੇ ਸਭ ਹੂੰ ਮਿਲਿ ਗਾਇਓ ॥
ਪਾਇ ਸਕੈ ਨਹੀ ਪਾਰ ਉਮਾਪਤਿ[10]
ਸਿੱਧ ਸਨਾਥ ਸਨੰਤਨ[11] ਧਿਆਇਓ ॥
ਧਿਆਨ ਧਰੋ ਤਿਹ ਕੋ ਮਨ ਮੈ ਜਿਹ ਕੋ
ਅਤਿਤੋਜ[12] ਸਭੈ ਜਗੁ ਛਾਇਓ ॥੮॥੨੫੦॥
ਬੇਦ ਪੁਰਾਨ ਕਤੇਬ ਕੁਰਾਨ
ਅਭੇਦ ਨ੍ਰਿਪਾਨ ਸਭੈ ਪਚਹਾਰੇ[13] ॥
ਭੇਦ ਨ ਪਾਇ ਸਕਿਓ ਅਨਭੇਦ ਕੋ

---

1. ਬਹੁਤ ਤਰ੍ਹਾਂ 2. ਘਾਉ ਲਾਉਂਦੇ ਹਨ 3. ਆਪਣਾ ਹੱਥ ਦੇ ਕੇ 4. ਪਾਪਾਂ ਦੇ ਸਮੂਹ ਛੋਹ ਨਹੀਂ ਸਕਦੇ 5. (ਉਹ) ਮਾਤਾ ਦੇ ਉਦਰ ਦੇ ਵਿਚ ਵੀ ਬਚਾਉਂਦਾ ਹੈ 6. ਪਤਾਲ ਹੇਠ ਪਤਾਲ 7. ਖੋਜਣ ਵਾਲੇ ਦੇਵਤੇ 8. ਚਤਰ ਮੁਖ, ਬ੍ਰਹਮਾ 9. ਇਕ ਰਿਸ਼ੀ ਦਾ ਨਾਮ 10. ਉਮਾ (ਪਾਰਬਤੀ) ਦਾ ਸੁਆਮੀ, ਸ਼ਿਵਜੀ 11. ਬ੍ਰਹਮਾਂ ਦੇ ਪੁੱਤਰ 12. ਮਹਾਨ ਪਰਤਾਪ 13. ਖਪ ਹਟੇ, ਥੱਕ ਹਾਰ ਗਏ

ਖੇਦਤ[1] ਹੈ ਅਨਛੇਦ[2] ਪੁਕਾਰੇ ॥
ਰਾਗ ਨ ਰੂਪ ਨ ਰੇਖ ਨ ਰੰਗ ਨ
ਸਾਕ ਨ ਸੋਗ ਨ ਸੰਗਿ ਤਿਹਾਰੇ ॥
ਆਦਿ ਅਨਾਦਿ ਅਗਾਧ ਅਭੇਖ
ਅਦ੍ਵੈਖ ਜਪਿਓ ਤਿਨਹੀ[3] ਕੁਲ ਤਾਰੇ ॥੯॥੨੫੧॥
ਤੀਰਥ ਕੋਟ ਕੀਏ ਇਸਨਾਨ
ਦੀਏ ਬਹੁ ਦਾਨ ਮਹਾ[4] ਬ੍ਰਤ ਧਾਰੇ ॥
ਦੇਸ ਫਿਰਿਓ ਕਰ ਭੇਸ ਤਪੋਧਨ[5]
ਕੇਸ[6] ਧਰੇ ਨ ਮਿਲੇ ਹਰਿ ਪਿਆਰੇ ॥
ਆਸਨ ਕੋਟ ਕਰੇ ਅਸਟਾਂਗ[7]
ਧਰੇ ਬਹੁ ਨਿਆਸ[8] ਕਰੇ ਮੁਖ[9] ਕਾਰੇ ॥
ਦੀਨ ਦਇਆਲ ਅਕਾਲ ਭਜੇ ਬਿਨੁ
ਅੰਤ ਕੋ ਅੰਤ੍ਕੇ[10] ਧਾਮ ਸਿਧਾਰੇ ॥੧੦॥੨੫੨॥

---

1. ਮਾਰਦਾ ਹੈ 2. ਨਾ ਮਾਰਿਆ ਜਾਣ ਵਾਲਾ ਆਖਿਆ ਜਾਂਦਾ ਹੈ 3. ਉਨ੍ਹਾਂ ਦੀਆਂ ਕੁਲਾਂ ਤਾਰ ਦਿਤੀਆਂ 4. ਵੱਡੇ ਵੱਡੇ ਵਰਤ ਰਖੇ 5. ਤਪੱਸਵੀ 6. ਲੰਮੀਆਂ ਜਟਾਂ ਰਖਣ ਨਾਲ 7. ਅੱਠਾਂ ਅੰਗਾਂ ਵਾਲੇ ਆਸਣ ਵੀ ਕੀਤੇ 8. ਤਿਆਗ, ਸੰਨਿਆਸ 9. ਮੂੰਹ ਕਾਲੇ ਕੀਤੇ 10. ਜਮਾਂ ਦੇ ਘਰ ਨੂੰ ਤੁਰ ਗਏ

## ਕਬਿਤ

*(ਅਕਾਲ ਉਸਤਤਿ ਵਿਚੋਂ)*

---

॥ ਤ੍ਵਪ੍ਰਸਾਦਿ ਕਬਿਤੁ ॥

ਅਤ੍ਰ[1] ਕੇ ਚਲਯਾ ਛਿਤ[2] ਛਤ੍ਰ ਕੇ ਧਰੱਯਾ
ਛਤ੍ਰ ਧਾਰੀਓ ਕੇ ਛਲਯਾ ਮਹਾ ਸਤ੍ਰਨ ਕੇ ਸਾਲ[3] ਹੈਂ ॥
ਦਾਨ ਕੇ ਦਿਵੱਯਾ ਮਹਾ ਮਾਨ ਕੇ ਬਢਯਾ
ਅਵਸਾਨ[4] ਕੇ ਦਿਵੱਯਾ ਹੈ ਕਟੱਯਾ ਜਮਜਾਲ ਹੈਂ ॥
ਜੁੱਧ ਕੇ ਜਿੱਛਯਾ ਔ ਬਿਰੁੱਧ[5] ਕੇ ਮਿਰਯਾ
ਮਹਾਂ ਬੁੱਧਿ ਕੇ ਦਿਵੱਯਾ ਮਹਾਂ ਮਾਨਹੂੰ ਕੇ ਮਾਨ ਹੈਂ ॥
ਗਿਆਨ ਹੂੰ ਕੇ ਗਿਆਤਾ ਮਹਾਂ ਬੁੱਧਿਤਾ[6] ਕੇ ਦਾਤਾ
ਦੇਵ ਕਾਲ ਹੂੰ ਕੇ ਕਾਲ ਮਹਾਂ ਕਾਲ ਹੂੰ ਕੇ ਕਾਲ ਹੈਂ ॥੧॥੨੫੩॥
ਪੂਰਬੀ[7] ਨ ਪਾਰ ਪਾਵੈ ਹਿੰਗੁਲਾ[8] ਹਿਮਾਲੈ[9] ਧਿਆਵੈ
ਗੋਰ[10] ਗੁਰਦੇਜੀ[11] ਗੁਨ ਗਾਵੈ ਤੇਰੇ ਨਾਮ ਹੈਂ ॥
ਜੋਗੀ ਜੋਗ ਸਾਧੈ ਪਉਨ ਸਾਧਨਾ ਕਿਤੇਕ ਬਾਧੈ
ਆਰਬ[12] ਕੇ ਆਰਬੀ ਅਰਾਧੈ ਤੇਰੇ ਨਾਮ ਹੈਂ ॥
ਫਰਾ[13] ਕੇ ਫਰੰਗੀ ਮਾਨੈ ਕੰਧਾਰੀ ਕੁਰੇਸੀ[14] ਜਾਨੈ
ਪੱਛਮ ਕੇ ਪੱਛਮੀ ਪਛਾਨੈ ਨਿਜ ਕਾਮ ਹੈਂ ॥

---

1. ਅਸਤ੍ਰ, ਵਗਾਹ ਕੇ ਸੁੱਟਣ ਵਾਲੇ ਸ਼ਸਤ੍ਰ 2. ਧਰਤੀ ਉਤੇ ਵੱਡੇ ਛਤ੍ਰਧਾਰੀ 3. ਸੱਲ ਦੇਣ ਵਾਲਾ 4. ਔਸਾਨ, ਹੋਸ਼ ਹਵਾਸ, ਸੁੱਧ ਬੁੱਧ 5. ਵੈਰ ਵਿਰੋਧ ਨੂੰ ਮਿਟਾਉਣ ਵਾਲੇ 6. ਤੀਖਣ ਬੁੱਧੀ 7. ਪੂਰਬ ਦੇਸ ਦਾ 8. ਹਿੰਗਲਾਟ ਦਾ ਰਹਿਣ ਵਾਲਾ (ਹਿੰਗਲਾਟ ਉਹ ਅਸਥਾਨ ਹੈ ਜਿਥੇ ਸਤੀ ਦੇਵੀ ਦਾ ਤਾਲੂਆ ਡਿਗਿਆ ਸੀ; ਇਹ ਹਿੰਗੋਲ (ਅਗੋਰ) ਨਦੀ ਦੇ ਕੰਢੇ ਲਾਸਾਬੇਲਾ ਰਾਜ ਅੰਦਰ ਹੈ) 9. ਹਿਮਾਲਿਆ ਦਾ ਵਾਸੀ 10. ਗ਼ਜ਼ਨੀ ਤੇ ਹਰਾਤ ਦੇ ਵਿਚਕਾਰਲਾ ਦੇਸ਼, ਗੋਰ 11. ਗੁਰਜਿਸਤਾਨ ਦਾ 12. ਅਰਬ ਦੇਸ ਦੇ ਵਸਨੀਕ ਅਰਬੀ 13. ਫ਼ਰਾਂਸ 14. ਕੁਰੈਸ਼ ਵੰਸ਼, ਹਜ਼ਰਤ ਮੁਹੰਮਦ ਸਾਹਿਬ ਦੇ ਵੰਸ਼ ਦਾ ਨਾਮ

ਮਰਹਟਾ ਮਘੇਲੇ[1] ਤੇਰੀ ਮਨ ਸੌਂ ਤਪਸਿਆ ਕਰੈ
ਦਿੜਵੈ[2] ਤਿਲੰਗੀ[3] ਪਹਚਾਨੈ ਧਰਮ ਧਾਮ ਹੈਂ ॥੨॥੨੫੪॥
ਬੰਗ[4] ਕੇ ਬੰਗਾਲੀ ਫਿਰਹੰਗ ਕੇ ਫਿਰੰਗ ਵਾਲੀ
ਦਿਲੀ ਕੇ ਦਿਲਵਾਲੀ[5] ਤੇਰੀ ਆਗਿਆ ਮੈ ਚਲਤ ਹੈਂ ॥
ਰੋਹ[6] ਕੇ ਰੁਹੇਲੇ ਮਾਘ ਦੇਸ ਕੇ ਮਘੇਲੇ ਬੀਰ
ਬੰਗਸੀ[7] ਬੁੰਦੇਲੇ[8] ਪਾਪ[9] ਪੁੰਜ ਕੋ ਮਲਤ ਹੈਂ ॥
ਗੋਖਾ[10] ਗੁਨ ਗਾਵੈ ਚੀਨ ਮਚੀਨ ਕੇ ਸੀਸ ਨਯਾਵੈ
ਤਿੱਬਤੀ ਧਿਆਇ ਦੋਖ ਦੇਹ ਕੋ ਦਲਤ ਹੈਂ ॥
ਜਿਨੈ ਤੋਹਿ ਧਿਆਇਓ ਤਿਨੈ ਪੂਰਨ ਪ੍ਰਤਾਪ ਪਾਇਓ
ਸਰਬ ਧਨ ਧਾਮ ਫਲ ਫੂਲ ਸੋ ਫਲਤ ਹੈਂ ॥੩॥ ੨੫੫॥
ਦੇਵ ਦੇਵਤਾਨ ਕੌ ਸੁਰੇਸ[11] ਦਾਨਵਾਨ ਕੌ
ਮਹੇਸ[12] ਗੰਗਧਾਨ ਕੌ ਅਭੇਸ ਕਹੀਅਤੁ ਹੈਂ ॥
ਰੰਗ ਮੈਂ ਰੰਗੀਨ ਰਾਗ ਰੂਪ ਮੈ ਪ੍ਰਬੀਨ
ਔਰ ਕਾਹੂ ਪੈ ਨ ਦੀਨ ਸਾਧ[13] ਅਧੀਨ ਕਹੀਅਤੁ ਹੈਂ ॥
ਪਾਈਐ ਨ ਪਾਰ ਤੇਜ ਪੁੰਜ ਮੈਂ ਅਪਾਰ
ਸਰਬ ਬਿਦਿਆ ਕੇ ਉਦਾਰ ਹੈਂ ਅਪਾਰ ਕਹੀਅਤੁ ਹੈਂ ॥
ਹਾਥੀ ਕੀ ਪੁਕਾਰ ਪਲ ਪਾਛੈ ਪਹੁਚਤ ਤਾਹਿ
ਚੀਟੀ[14] ਕੀ ਚਿੰਘਾਰ ਪਹਿਲੇ ਹੀ ਸੁਨੀਅਤ ਹੈਂ ॥੪॥੨੫੬॥
ਕੇਤੇ[15] ਇੰਦ੍ਰ ਦੁਆਰ ਕੇਤੇ ਬ੍ਰਹਮਾ ਮੁਖ ਚਾਰ ਕੇਤੇ
ਕ੍ਰਿਸਨਾ ਅਵਤਾਰ ਕੇਤੇ ਰਾਮ ਕਹੀਅਤ ਹੈਂ ॥
ਕੇਤੇ ਸਸ[16] ਰਾਸੀ ਕੇਤੇ ਸੂਰਜ ਪ੍ਰਕਾਸੀ ਕੇਤੇ
ਮੁੰਡੀਆ ਉਦਾਸੀ ਜੋਗ ਦੁਆਰ ਦਹੀਅਤੁ[17] ਹੈ ॥
ਕੇਤੇ ਮਹਾਦੀਨ[18] ਕੇਤੇ ਬਿਆਸ ਸੇ ਪ੍ਰਬੀਨ ਕੇਤੇ
ਕੁਮੇਰ ਕੁਲੀਨ ਕੇਤੇ ਜਛ ਕਹੀਅਤੁ ਹੈਂ ॥

---

1. ਮੱਘ ਦੇਸ਼ ਦਾ 2. ਦ੍ਰਾਵੜੀ, ਦ੍ਰਾਵੜ ਦਾ 3. ਤਿਲੰਗਾਨਾ (ਆਂਧਰਾ) ਦੇਸ਼ ਦਾ 4. ਬੰਗਾ (ਬੰਗਾਲ) ਦੇਸ਼ ਦਾ ਬੰਗਾਲੀ 5. ਦੇਹਲਵੀ, ਦਿੱਲੀ ਦੇ ਰਹਿਣ ਵਾਲੇ 6. ਰੋਹ ਦੇਸ਼ ਦੇ ਰੋਹੇਲੇ 7. ਬੰਗਾਲੀ 8. ਬੁੰਧੇਲਖੰਡ ਦੇ ਵਾਸੀ 9. ਪਾਪਾਂ ਦੇ ਸਮੂਹ ਨੂੰ ਮਠਦੇ ਹਨ 10. ਗੋਰਖੇ 11. ਵੱਡਾ ਸੁਆਮੀ, ਇੰਦਰ 12. ਗੰਗਾ ਨੂੰ ਧਾਰਨ ਵਾਲੇ, ਸ਼ਿਵ ਜੀ 13. ਸੰਤ ਦੇ ਅਧੀਨ 14. ਕੀੜੀ 15. ਕਿੰਨੇ ਹੀ ਇੰਦਰ ਦਰਵਾਜੇ ਉੱਤੇ ਖੜੇ ਕਹੇ ਜਾਂਦੇ ਹਨ 16. ਚੰਦਰਮਾ 17. ਸੜ ਰਹੇ ਹਨ 18. ਹਜ਼ਰਤ ਮੁਹੰਮਦ

ਕਰਤ ਹੈ ਬਿਚਾਰ ਪੈ[1] ਨ ਪੂਰਨ ਕੋ ਪਾਵੈ ਪਾਰ
ਤਾਹੀ ਤੇ ਅਪਾਰ ਨਿਰਾਧਾਰ[2] ਲਹੀਅਤੁ ਹੈਂ ॥੫੨੫੭॥
ਪੂਰਨ ਅਵਤਾਰ ਨਿਰਾਧਾਰ ਹੈ ਨਾ ਪਾਰਾਵਾਰ
ਪਾਈਐ ਨ ਪਾਰ ਪੈ ਅਪਾਰ ਕੈ ਬਖਾਨੀਐ ॥
ਅਦ੍ਵੈ[3] ਅਬਿਨਾਸੀ ਪਰਮ ਪੂਰਨ ਪ੍ਰਕਾਸੀ
ਮਹਾ ਰੂਪ ਹੂੰ ਕੇ ਰਾਸੀ[4] ਹੈਂ ਅਨਾਸੀ[5] ਮਾਨੀਐ ॥
ਜੰਤ੍ਰ[6] ਹੂੰ ਨ ਜਾਤ ਜਾਕੀ ਬਾਪ ਹੂੰ ਨ ਮਾਇ ਤਾਕੀ
ਪੂਰਨ[7] ਪ੍ਰਭਾ ਕੀ ਸੁ ਛਟਾਕੈ[8] ਅਨਮਾਨੀਐ ॥
ਤੇਜ ਹੂੰ ਕੋ ਤੰਤ੍ਰ ਹੈਂ ਕਿ ਰਾਜਸੀ ਕੋ ਜੰਤ੍ਰ ਹੈਂ
ਕਿ ਮੋਹਨੀ ਕੋ ਮੰਤ੍ਰ ਹੈਂ ਨਿਜੰਤ੍ਰ[9] ਕੈ ਕੈ ਜਾਨੀਐ ॥੬॥੨੫੮॥
ਤੇਜ ਹੂੰ ਕੋ ਤਰ[10] ਹੈਂ ਕਿ ਰਾਜਸੀ ਕੋ ਸਰੁ[11] ਹੈਂ
ਕਿ ਸੁਧਤਾ ਕੋ ਘਰ ਹੈਂ ਕਿ ਸਿੱਧਤਾ ਕੀ ਸਾਰ ਹੈਂ ॥
ਕਾਮਨਾ ਕੀ ਖਾਣ ਹੈਂ ਕਿ ਸਾਧਨਾ ਕੀ ਸਾਨ ਹੈਂ
ਬਿਰਕਤਤਾ[12] ਕੀ ਬਾਨ ਹੈਂ ਕਿ ਬੁੱਧ ਕੋ ਉਦਾਰ ਹੈਂ ॥
ਸੁੰਦਰ ਸਰੂਪ ਹੈਂ ਕਿ ਭੂਪਨ ਕੋ ਭੂਪ ਹੈਂ
ਕਿ ਰੂਪ ਹੂੰ ਕੋ ਰੂਪ ਹੈਂ ਕੁਮਤਿ[13] ਪ੍ਰਹਾਰ ਹੈਂ ॥
ਦੀਨਨ ਕੋ ਦਾਤਾ ਹੈਂ ਗਨੀਮਨ[14] ਕੋ ਗਾਰਕ ਹੈਂ
ਸਾਧਨ ਕੋ ਰੱਛਕ[15] ਹੈਂ ਗੁਨਨ[16] ਕੋ ਪਹਾਰ ਹੈਂ ॥੭॥੨੫੯॥
ਸਿੱਧ ਕੋ ਸਰੂਪ ਹੈਂ ਕਿ ਬੁਧਿ ਕੋ ਬਿਭੂਤਿ[17] ਹੈਂ
ਕਿ ਕ੍ਰੋਧ[18] ਕੋ ਅਭੂਤ ਹੈਂ ਕਿ ਅੱਛੈ ਅਬਿਨਾਸੀ ਹੈਂ ॥
ਕਾਮ ਕੋ ਕੁਨਿੰਦਾ[19] ਹੈਂ ਕਿ ਖੂਬੀ ਕੋ ਦਹਿੰਦਾ[20] ਹੈਂ
ਗਨੀਮਨ[21] ਗਰਿੰਦਾ ਹੈਂ ਕਿ ਤੇਜ ਕੋ ਪ੍ਰਕਾਸੀ ਹੈਂ ॥

---

1. ਪਰ ਉਸ ਪੂਰਨ ਵਾਹਿਗੁਰੂ ਦਾ ਪਾਰ ਨਹੀਂ ਪਾ ਸਕਦੇ 2. ਆਧਾਰ ਰਹਿਤ, ਆਸਰੇ ਤੋਂ ਪਰੇ 3. ਦ੍ਵੈਤ ਰਹਿਤ 4. ਘਰ (ਉਹ ਸੁੰਦਰ ਰੂਪ ਦਾ ਘਰ ਹੈ) 5. ਉਸ ਨੂੰ ਨਾਸ ਰਹਿਤ ਕਰਕੇ ਮੰਨੀਏ 6. ਜਨਮ ਸਥਾਨ 7. ਪੂਰਨ ਸ਼ੋਭਾ 8. ਬਿਜਲੀ ਵਰਗਾ ਅਨੁਮਾਨ ਲਾਈਏ 9. ਜਾਦੂ ਟੂਣਿਆਂ ਤੋਂ ਪਰੇ ਉਸ ਨੂੰ ਸਮਝੀਏ 10. ਤਰਵਰ, ਬ੍ਰਿਛ 11. ਸਮੁੰਦਰ 12. ਤਿਆਗ 13. ਭੈੜੀ ਅਕਲ ਵਾਲਿਆਂ ਨੂੰ ਪਰਾਂ ਸੁੱਟ ਮਾਰਦਾ ਹੈਂ 14. ਦੁਸ਼ਮਣਾਂ ਨੂੰ ਗ਼ਰਕ ਕਰ ਦੇਣ ਵਾਲਾ ਹੈਂ 15. ਰੱਖਿਅਕ 16. ਗੁਣਾਂ ਦਾ ਪਹਾੜ ਹੈਂ 17. ਸਮੱਗਰੀ 18. ਕ੍ਰੋਧ ਦਾ ਨਾਸ਼ ਕਰਨ ਵਾਲਾ 19. ਕਰਨ ਵਾਲਾ 20. ਦੇਣ ਵਾਲਾ 21. ਦੁਸ਼ਮਣਾਂ ਨੂੰ ਗਾਲਣ ਵਾਲਾ

ਕਾਲ ਹੂੰ ਕੇ ਕਾਲ ਹੈਂ ਕਿ ਸਤ੍ਰਨ[1] ਕੇ ਸਾਲ ਹੈਂ ਮਿਤ੍ਰਨ ਕੋ
ਪੋਖਤ[2] ਹੈਂ ਕਿ ਬ੍ਰਿਧਤਾ[3] ਕੀ ਬਾਸੀ ਹੈਂ ॥
ਜੋਗ ਹੂੰ ਕੋ ਜੰਤ੍ਰ ਹੈਂ ਕਿ ਤੇਜ ਹੂੰ ਕੋ ਤੰਤ੍ਰ ਹੈਂ
ਕਿ ਮੋਹਨੀ ਕੋ ਮੰਤ੍ਰ ਹੈਂ ਕਿ ਪੂਰਨ ਪ੍ਰਕਾਸੀ ਹੈਂ ॥੮॥੨੬੦॥
ਰੂਪ ਕੋ ਨਿਵਾਸ ਹੈਂ ਕਿ ਬੁਧਿ ਕੋ ਪ੍ਰਕਾਸ ਹੈਂ
ਕਿ ਸਿੱਧਤਾ ਕੋ ਬਾਸ[4] ਹੈਂ ਕਿ ਬੁੱਧਿ ਹੂੰ ਕੋ ਘਰੁ ਹੈਂ ॥
ਦੇਵਨ ਕੋ ਦੇਵ ਹੈਂ ਲਿਰੰਜਨ[5] ਅਭੇਵ ਹੈਂ
ਅਦੇਵਨ ਕੋ ਦੇਵ ਹੈ ਕਿ ਸੁੱਧਤਾ ਕੋ ਸਰੁ[6] ਹੈਂ ॥
ਜਾਨ ਕੋ ਬਚੱਯਾ ਹੈਂ ਇਮਾਨ ਕੋ ਦਿਵੱਯਾ
ਜਮ ਜਾਲ ਕੋ ਕਟੱਯਾ ਹੈਂ ਕਿ ਕਾਮਨਾ[7] ਕੋ ਕਰੁ ਹੈਂ ॥
ਤੇਜ ਕੋ ਪ੍ਰਚੰਡ ਹੈਂ ਅਖੰਡਣ ਕੋ ਖੰਡ ਹੈਂ
ਮਹੀਪਨ[8] ਕੋ ਮੰਡ ਹੈਂ ਕਿ ਇਸਤ੍ਰੀ ਹੈਂ ਨ ਨਰ ਹੈਂ ॥੯॥੨੩੧॥
ਬਿਸ[9] ਕੋ ਭਰਨ ਹੈਂ ਕਿ ਅਪਦਾ[10] ਕੋ ਹਰਨ ਹੈਂ
ਕਿ ਸੁਖ ਕੇ ਕਰਨ[11] ਹੈਂ ਕਿ ਤੇਜ ਕੋ ਪ੍ਰਕਾਸ਼ ਹੈਂ ॥
ਪਾਈਐ ਨ ਪਾਰ ਪਾਰਾਵਾਰ ਹੂੰ ਕੋ ਪਾਰ ਜਾਂਕੋ
ਕੀਜਤ ਬਿਚਾਰ ਸੁ ਬਿਚਾਰ ਕੋ ਨਿਵਾਸ ਹੈਂ ॥
ਹਿੰਗੁਲਾ ਹਿਮਾਲੈ ਗਾਵੈ ਹਬਸੀ[12] ਹਲਬੀ[13] ਧਿਆਵੈ
ਪੂਰਬੀ ਨ ਪਾਰ ਪਾਵੈ ਪਾਰ ਆਸਾ[14] ਤੇ ਅਨਾਸ ਹੈਂ ॥
ਦੇਵਨ ਕੋ ਦੇਵ ਮਹਾਦੇਵ ਹੂੰ ਕੇ ਦੇਵ ਹੈਂ ਨਿਰੰਜਨ
ਅਭੇਵ ਨਾਥ ਅਦ੍ਵੈ ਅਬਿਨਾਸ ਹੈਂ ॥੧੦॥੨੬੨॥
ਅੰਜਨ ਬਿਹੀਨ[15] ਹੈਂ ਨਿਰੰਜਨ ਪ੍ਰਬੀਨ ਹੈਂ
ਕਿ ਸੇਵਕ ਅਧੀਨ ਹੈਂ ਕਟੱਯਾ[16] ਜਮ ਜਾਲ ਕੇ ॥
ਦੇਵਨ ਕੇ ਦੇਵ ਮਹਾਦੇਵ ਹੂੰ ਕੇ ਦੇਵਨਾਥ

---

1. ਵੈਰੀਆਂ ਨੂੰ ਸੱਲ ਪਾਣ ਵਾਲਾ ਹੈ 2. ਪਾਲਣਾ ਕਰਦਾ ਹੈ 3. ਵਡਿਆਈ ਦਾ ਘਰ/ਵਾਸਾ ਹੈ 4. ਵਾਸਾ 5. ਮਾਇਆ ਰਹਿਤ 6. ਸਮੁੰਦਰ 7. ਇੱਛਾ ਪੂਰੀਆਂ ਕਰਨ ਵਾਲਾ ਹੈ, ਇੱਛਾ-ਪੂਰਕ ਹੈ 8. ਰਾਜਿਆਂ ਨੂੰ ਬਣਾਉਣ ਵਾਲਾ ਹੈਂ 9. ਜਗਤ ਨੂੰ ਪਾਲਣਹਾਰ ਹੈਂ 10. ਬਿਪਤਾ ਨੂੰ ਨਾਸ ਕਰਨ ਹਾਰਾ ਹੈਂ 11. ਕਾਰਣ 12. ਹਬਸ਼ੀ 13. ਹਲਬ ਦੇਸ਼ ਦਾ ਰਹਿਣ ਵਾਲਾ 14. ਆਸਾਂ ਤੋਂ ਰਹਿਤ 15. ਮਾਇਆ ਰਹਿਤ 16. ਕੱਟਣ ਵਾਲਾ ਹੈ ਜਮਾਂ ਦੀ ਫਾਹੀ ਨੂੰ

ਭੂਮ ਕੇ ਭੁਜੱਯਾ[1] ਹੈਂ ਮੁਹੱਯਾ[2] ਮਹਾਬਾਲ[3] ਕੇ ॥
ਰਾਜਨ ਕੇ ਰਾਜਾ ਮਹਾ ਸਾਜ ਹੂੰ ਕੇ ਸਾਜਾ
ਮਹਾ ਜੋਗ ਹੂੰ ਕੋ ਜੋਗ ਹੈਂ ਧਰੱਯਾ[4] ਦ੍ਰਮ ਛਾਲ ਕੇ ॥
ਕਾਮਨਾ ਕੇ ਕਰ ਹੈਂ ਕਿ ਬੁਧਿਤਾ ਕੋ ਹਰ ਹੈਂ
ਕਿ ਸਿੱਧਤਾ ਕੇ ਸਾਥੀ ਹੈਂ ਕਿ ਕਾਲ ਹੈਂ ਕੁਚਾਲ[5] ਕੇ ॥੧੧॥੨੬੩॥
ਛੀਰ[6] ਕੈਸੀ ਛੀਰਾਵਧ[7] ਛਾਛ ਕੈਸੀ ਛੱਤ੍ਰਨਰ[8]
ਛਪਾਕਰ[9] ਕੈਸੀ ਛਬਿ ਕਾਲਇੰਦ੍ਰੀ[10] ਕੇ ਕੂਲ[11] ਕੇ ॥
ਹੰਸਨੀ[12] ਸੀ ਸੀਹਾ ਰੂਮ ਹੀਰਾ ਸੀ ਹੁਸੈਨਾ[13] ਬਾਦ
ਗੰਗਾ[14] ਕੈਸੀ ਧਾਰ ਚਲੀ ਸਾਤੋ ਸਿੰਧ ਰੂਲ ਕੇ ॥
ਪਾਰਾ ਸੀ ਪਲਾਊ[15] ਗਢ ਰੂਪਾ[16] ਕੈਸੀ ਰਾਮਪੁਰ
ਸੋਰਾਸੀ[17] ਸੁਰੰਗਾ ਬਾਦ ਨੀਕੇ[18] ਰਹੀ ਝੂਲ ਕੇ ॥
ਚੰਪਾਸੀ[19] ਚੰਦੇਰੀ ਕੋਟ ਚਾਂਦਨੀ ਸੀ ਚਾਂਦਾ[20] ਗੜ
ਕੀਰਤਿ[21] ਤਿਹਾਰੀ ਰਹੀ ਮਾਲਤੀ ਸੀ ਫੂਲ ਕੇ ॥੧੨॥੨੬੪॥
ਫਟਕ[22] ਸੀ ਕੈਲਾਸ ਕਮਾਂਉ[23] ਗੜ ਕਾਂਸੀਪੁਰ
ਸੀਸਾ ਸੀ ਸੁਰੰਗਾ[24] ਬਾਦ ਨੀਕੈ ਸੋਹੀਅਤੁ ਹੈ ॥
ਹਿੰਮਾ[25] ਸੀ ਹਿਮਾਲੇ ਹਰ[26] ਹਾਰ ਸੀ ਹਲੱਬਾ ਨੇਰ
ਹੰਸ ਕੈਸੀ ਹਾਜੀ ਪੁਰ ਦੇਖੇ ਮੋਹੀਅਤੁ ਹੈਂ ॥[27]

---

1. ਭੋਗਣ ਵਾਲਾ 2. ਕਰਨ ਵਾਲਾ 3. ਮਹਾਬਾਲਾ, ਲਕਸ਼ਮੀ, ਮਾਯਾ 4. ਰੁੱਖਾਂ ਦੀਆਂ ਛਿੱਲਾਂ ਦੇ ਧਾਰਨ ਵਾਲੇ ਹੋ 5. ਖੋਟੀਆਂ ਚਾਲਾਂ 6. ਖੀਰ, ਦੁੱਧ 7. ਦੁੱਧ ਦਾ ਸਮੁੰਦਰ 8. ਬੁੰਦੇਲਖੰਡ ਵਿਚ ਪੰਨਾ ਦੇ ਨੇੜੇ ਇਕ ਨਗਰ, ਜਿਸ ਨੂੰ ਹੁਣ ਛਤ੍ਰਪੁਰ ਆਖਦੇ ਹਨ ਛਤ੍ਰਨੇਰ (ਦੇਸ) ਵਿਚ ਲੱਸੀ ਸਮਾਨ ਚਿੱਟੀ ਤੇ ਅਧਿਕ 9. ਕਸ਼ਪਾ (ਰਾਤ) ਵਿਚ ਕਿਰਨਾਂ ਨਾਲ ਪ੍ਰਕਾਸ਼ ਕਰਨ ਵਾਲਾ, ਚੰਦ੍ਰਮਾ 10. ਕਾਲਿੰਦ ਪਹਾੜ ਤੋਂ ਪੈਦਾ ਹੋਈ ਨਦੀ, ਯਮਨਾ, ਕਲਿੰਦ (ਸੂਰਜ) ਦੀ ਪੁਤ੍ਰੀ : ਪੁਰਾਣਾਂ ਵਿਚ ਜਮਨਾ ਨੂੰ ਸੂਰਜ ਦੀ ਪੁਤ੍ਰੀ ਮੰਨਿਆ ਗਿਆ ਹੈ 11. ਕਿਨਾਰਾ, ਕੰਢਾ 12. ਸੀਹਾਂ ਰੂਮ ਦੇਸ ਅੰਦਰ ਹੰਸਨੀ ਵਰਗੀ ਹੈ 13. ਹੁਸੈਨਬਾਦ ਵਿਚ ਹੀਰੇ ਵਰਗੀ ਹੈ (ਹੁਸੈਨਬਾਦ ਬਿਹਾਰ ਵਿਚ ਗਯਾ ਦੇ ਜ਼ਿਲ੍ਹੇ ਵਿਚ ਇਕ ਨਗਰ ਹੈ) 14. ਸੱਤਾਂ ਸਮੁੰਦਰਾਂ ਨੂੰ ਮਿਲੀ ਗੰਗਾ ਧਾਰ ਵਰਗੀ ਹੈ (ਰੂਲਣਾ : ਮਿਲਣਾ) 15. ਪਲਾਓ ਗੜ੍ਹ (ਨਾਗਪੁਰ ਦਾ ਇਕ ਜ਼ਿਲ੍ਹਾ) ਅੰਦਰ ਪਾਰੇ ਵਰਗੀ ਹੈ 16. ਰਾਮਪੁਰ ਦੀ ਚਾਂਦੀ ਵਰਗੀ ਹੈ (ਰੂਪਾ : ਚਾਂਦੀ) 17. ਸੁਰੰਗਾਬਾਦ ਦੇ ਸ਼ੋਰੇ ਵਰਗੀ ਹੈ 18. ਬਹੁਤ ਪ੍ਰਕਾਸ਼ ਕਰਦੀ ਹੈ 19. ਚੰਦੇਰੀ ਕੋਟ ਦੇ ਚੰਬੇ ਵਰਗੀ (ਚੰਪਾ : ਚੰਬਾ) 20. ਚਾਂਦਾ ਗੜ੍ਹ ਦੀ ਚਾਨਣੀ ਵਰਗੀ 21. ਤੁਹਾਡੀ ਕੀਰਤੀ ਮਾਲਤੀ ਦੇ ਫੁੱਲ ਵਾਂਗ ਫੁੱਲ ਰਹੀ ਹੈ 22. ਕੈਲਾਸ਼ ਪਹਾੜ ਦੀ ਮਣੀ ਵਰਗੀ 23. ਕਮਾਯੋਂ ਤੇ ਕਾਂਸੀਪੁਰ ਦੇ ਸ਼ੀਸ਼ੇ ਵਰਗੀ 24. ਸੁਰੰਗਾਬਾਦ ਦੀ ਸੋਭਾ ਵਰਗੀ 25. ਬਰਫ਼ 26. ਸ਼ਿਵਜੀ ਦੇ ਹਾਰ ਵਰਗੀ 27. ਹਾਜੀਪੁਰ ਦੇ ਹੰਸ ਵਰਗੀ ਹੈ, ਜਿਹੜਾ ਵੇਖਦਾ ਹੈ ਉਸ ਨੂੰ ਮੋਹਤ ਕਰਦੀ ਹੈ

ਚੰਦਨ[1] ਸੀ ਚੰਪਾਵਤੀ[2] ਚੰਦ੍ਰਮਾਸੀ ਚੰਦ੍ਰਾ ਗਿਰ
ਚਾਂਦਨੀ[3] ਸੀ ਚਾਂਦਾ ਗੜ ਜੋਨ[4] ਜੋਹੀਅਤੁ ਹੈਂ ॥
ਗੰਗਾ ਸਮ ਗੰਗਧਾਰ ਬਕਾਨ[5] ਸੀ ਬਲਿੰਦਾਵਾਦ
ਕੀਰਤਿ ਤਿਹਾਰੀ ਕੀ ਉਜਿਆਰੀ[6] ਸੋਹੀਅਤੁ ਹੈਂ ॥੧੩॥੨੬੫॥
ਫਰਾਸੀ[7] ਫਿਰੰਗੀ ਫਰਾਂਸੀਸ ਕੇ ਦੁਰੰਗੀ
ਮਕਰਾਨ ਕੇ ਮ੍ਰਿੰਦਗੀ ਤੇਰੇ ਗੀਤ ਗਾਈਅਤੁ ਹੈਂ ॥
ਭਖਰੀ[8] ਕੰਧਾਰੀ ਗੋਰ ਗਖਰੀ ਗਰਦੇਜਾਚਾਰੀ[9]
ਪਉਨ ਕੇ ਅਹਾਰੀ ਤੇਰੋ ਨਾਮ ਧਿਆਈਅਤੁ ਹੈਂ ॥
ਪੂਰਬ ਪਲਾਊ ਕਾਮ ਰੂਪ ਔ ਕਮਾਊ
ਸਰਬ ਠਉਰ[10] ਮੈ ਬਿਰਾਜੈ ਜਹਾ ਜਹਾ ਜਾਈਅਤੁ ਹੈਂ ॥
ਪੂਰਨ ਪ੍ਰਤਾਪੀ ਜੰਤ੍ਰ[11] ਮੰਤ੍ਰ ਤੇ ਅਤਾਪੀ ਨਾਥ
ਕੀਰਤਿ ਤਿਹਾਰੀ ਕੋ ਨ ਪਾਰ ਪਾਈਅਤੁ ਹੈ ॥੧੪॥੨੬੬॥

---

1. ਚੰਪਾਵਤੀ ਨਗਰੀ ਦੇ ਚੰਦਨ ਵਰਗੀ ਹੈ 2. ਚੰਦ੍ਰਗਿਰ ਅੰਦਰ ਪੂਰਨਮਾਸੀ ਵਰਗੀ ਹੈਂ 3. ਚੰਦਗੜ੍ਹ ਦੇ ਚੰਦ ਦੀ ਚਾਨਣੀ ਵਰਗੀ 4. ਜਿਸ ਨੂੰ ਵੇਖਦਾ ਹੈ 5. ਬਲੰਦਾਵਾਦ ਦੇ ਬੰਗਲੇ ਵਰਗੀ 6. ਪ੍ਰਕਾਸ਼ਵਾਲੀ ਸ਼ੋਭਾ ਪਾਉਂਦੀ ਹੈ 7. ਪਾਰਸੀ, ਫ਼ਰੰਗੀ, ਫ਼ਰਾਂਸੀਸ ਦੇ ਦੁਭਾਸ਼ੀਏ ਤੇ ਮਕਰਾਨ ਦੇ ਮ੍ਰਿਦੰਗੀ ਤੇਰਾ ਜਸ ਗਾਉਂਦੇ ਹਨ 8. ਭੱਖੜ ਸਿੰਧ ਦੇ ਵਾਸੀ 9. ਹੁਸੈਨੀ ਸੱਜਦਾਂ ਦੇ ਭ੍ਰਮਣ ਕਰਨ ਵਾਲੇ ਲੋਕ 10. ਸਭ ਥਾਂ ਵਿਆਪਕ 11. ਜੰਤ੍ਰਾਂ ਮੰਤ੍ਰਾਂ ਤੇ ਤਪਾਂ ਤੋਂ ਮੁਕਤ

## *ਗਿਆਨ ਪ੍ਰਬੋਧ*

### *੧ੴ ਸਤਿਗੁਰ ਪ੍ਰਸਾਦਿ ॥*

### *ਸ੍ਰੀ[1] ਭਗਉਤੀ ਜੀ ਸਹਾਇ ॥*

---

ਅਥ ਗਿਆਨ ਪ੍ਰਬੋਧ ਗ੍ਰੰਥ ਲਿਖਯਤੇ ॥ ਪਾਤਸ਼ਾਹੀ॥੧੦॥

ਭੁਜੰਗ ਪ੍ਰਯਾਤ ਛੰਦ ॥ ਤ੍ਵਪ੍ਰਸਾਦਿ ॥

ਨਮੋ ਨਾਥ ਪੂਰੇ ਸਦਾ ਸਿੱਧ ਕਰਮੰ ॥
ਅਛੇਦੀ ਅਭੇਦੀ ਸਦਾ ਏਕ ਧਰਮੰ ॥
ਕਲੰਕੰ ਬਿਨਾ ਨਿਹਕਲੰਕੀ ਸਰੂਪੇ ॥
ਅਛੇਦੰ ਅਭੇਦੰ ਅਖੇਦੰ[2] ਅਨੂਪੇ ॥੧॥
ਨਮੋ ਲੋਕ[3] ਲੋਕੇਸ੍ਵਰੰ ਲੋਕ ਨਾਥੇ ॥
ਸਦੈਵੰ ਸਦਾ ਸਰਬ ਸਾਥੰ ਅਨਾਥੇ ॥
ਨਮੋ ਏਕ ਰੂਪੰ ਅਨੇਕੰ ਸਰੂਪੇ ॥
ਸਦਾ ਸਰਬ ਸਾਹੰ[4] ਸਦਾ ਸਰਬ[5] ਭੂਪੇ ॥੨॥
ਅਛੇਦੰ ਅਭੇਦੰ ਅਨਾਜਮੰ ਅਠਾਮੰ ॥
ਸਦਾ ਸਰਬਦਾ ਸਿੱਧਦਾ[6] ਬੁੱਧਿ ਧਾਮੰ[7] ॥
ਅਜੰਤ੍ਰੰ ਅਮੰਤ੍ਰੰ ਅਕੰਤ੍ਰੰ[8] ਅਭਰਮੰ ॥
ਅਖੇਦੰ ਅਭੇਦੰ ਅਛੇਦੰ ਅਕਰਮੰ ॥੩॥
ਅਗਾਧੇ[9] ਅਬਾਧੇ[10] ਅਗੰਧੰ[11] ਅਨੰਤੰ ॥
ਅਲੇਖੰ[12] ਅਭੇਖੰ ਅਭੂਤੰ[13] ਅਗੰਤੰ ॥

---

1. ਸ੍ਰੀ ਸਾਹਿਬ (ਮਹਾਂ ਸ਼ਕਤੀ) ਸਦਾ ਸਹਾਇਤਾ ਕਰੇ 2. ਖੇਦ ਰਹਿਤ, ਦੁਖ ਰਹਿਤ 3. ਕੋਈ ਲੋਕਾਂ ਦੇ ਸੁਆਮੀ 4. ਸਭ ਦੇ ਪਾਤਸ਼ਾਹ 5. ਸਭ ਦੇ ਰਾਜੇ 6. ਸਿੱਧੀਆਂ ਦਾ ਦਾਤਾ 7. ਬੁੱਧੀ ਦਾ ਘਰ 8. ਕਰਮ ਰਹਿਤ, ਕਿਰਿਆ ਰਹਿਤ 9. ਅਤਿ ਡੂੰਘਾ, ਜਿਸ ਦੀ ਕੋਈ ਥਾਹ ਨਾ ਲੈ ਸਕੇ 10. ਨਾਸ ਨਾ ਹੋਣ ਵਾਲਾ, ਮਰਨ ਤੋਂ ਪਰੇ 11. ਅਚੱਲ, ਅਟੱਲ 12. ਚਿੱਤ੍ਰ ਰਹਿਤ 13. ਜੋ ਪੰਜ ਭੂਤਕ ਨਹੀਂ, ਅਭੌਤਿਕ

ਨ ਰੰਗੰ ਨ ਰੂਪੰ ਨ ਜਾਤੰ ਨ ਪਾਤੰ ॥
ਨਾ[1] ਸਤ੍ਰੋ ਨ ਮਿਤ੍ਰੋ ਨ ਪੁਤ੍ਰੋ ਨ ਮਾਤੰ ॥੪॥
ਅਭੂਤੰ[2] ਅਭੰਗੰ ਅਭਿੱਖੰ[3] ਭਵਾਨੰ[4] ॥
ਪਰੇਯੰ[5] ਪੁਨੀਤੰ ਪਵਿੱਤ੍ਰੰ ਪ੍ਰਧਾਨੰ ॥
ਅਗੰਜੇ[6] ਅਭੰਜੇ ਅਕਾਮੰ[7] ਅਕਰਮੰ[8] ॥
ਅਨੰਤੇ ਬਿਅੰਤੇ ਅਭੂਮੇ[9] ਅਭਰਮੰ ॥੫॥
ਨਹੀਂ[10] ਜਾਨ ਜਾਈ ਕਛੂ ਰੂਪ ਰੇਖੰ ॥
ਕਹਾ ਬਾਸੁ[11] ਤਾਕੋ ਫਿਰੈ ਕਉਨ ਭੇਖੰ ॥
ਕਹਾ ਨਾਮ ਤਾਕੋ ਕਹਾ[12] ਕੈ ਕਹਾਵੈ ॥
ਕਹਾ[13] ਮੈ ਬਖਾਨੋ ਕਹੈ ਮੈ ਨ ਆਵੈ ॥੬॥
ਅਜੋਨੀ ਅਜੈ[14] ਪਰਮ ਰੂਪੀ ਪ੍ਰਧਾਨੇ ॥
ਅਛੇਦੀ ਅਭੇਦੀ ਅਰੂਪੀ ਮਹਾਨੇ ॥
ਅਸਾਧੇ[15] ਅਗਾਧੇ[16] ਅਗੰਜੁਲ[17] ਗਨੀਮੇ॥
ਅਰੰਜੁਲ[18] ਅਰਾਧੇ ਰਹਾਕੁਲ[19] ਰਹੀਮੇ ॥੭॥
ਸਦਾ ਸਰਬਦਾ ਸਿੱਧਦਾ ਬੁੱਧਿ ਦਾਤਾ ॥
ਨਮੋ ਲੋਕ ਲੋਕੇਸ੍ਵਰੰ ਲੋਕ ਗਯਾਤਾ ॥
ਅਛੇਦੀ ਅਭੈ ਆਦਿ ਰੂਪੀ ਅਨੰਤੰ ॥
ਅਛੇਦੀ ਅਛੈ ਆਦਿ ਅਦ੍ਵੈ[20] ਦੁਰੰਤੰ[21] ॥੮॥

॥ ਨਰਾਜ ਛੰਦ ॥

ਅਨੰਤ ਆਦਿ ਦੇਵ ਹੈਂ ॥
ਬਿਅੰਤ[22] ਭਰਮ ਭੇਵ ਹੈਂ ॥

---

1. ਜਿਸ ਦਾ ਕੋਈ ਸ਼ਤਰੂ ਜਾਂ ਵੈਰੀ ਨ ਹੋਵੇ 2. ਜਿਸ ਦਾ ਭੂਤ ਕਾਲ ਨਹੀਂ 3. ਜਿਸ ਦਾ ਭਵਿੱਖ ਨਹੀਂ 4. ਜੋ ਸਦਾ ਵਰਤਮਾਨ ਹੈ 5. ਪਰੇ ਤੋਂ ਪਰੇ 6. ਜੋ ਟੁੱਟਣ ਭੱਜਣ ਵਿਚ ਨਹੀਂ ਆਉਂਦਾ 7. ਕਾਮ, ਇੱਛਾ, ਤ੍ਰਿਸ਼ਨਾ ਰਹਿਤ 8. ਕਰਮ ਰਹਿਤ 9. ਜੋ ਪ੍ਰਿਥਵੀ ਤੋਂ ਨਹੀਂ ਬਣਿਆ 10. ਕੋਈ ਨਹੀਂ ਜਾਣ ਸਕਦਾ 11. ਵਾਸਾ ਰਿਹਾਇਸ਼ 12. ਕਿਥੋਂ ਦਾ ਕਿਹਾ ਜਾਂਦਾ ਹੈ 13. ਮੈਂ ਕੀ ਕਹਾਂ, ਉਹ ਕਹਿਣ ਕਥਨ ਵਿਚ ਨਹੀਂ ਆਉਂਦਾ 14. ਜਨਮ ਵਿਚ ਨਹੀਂ ਆਉਂਦਾ, ਅਜਨਮਾ 15. ਸਾਧਿਆ ਨਹੀਂ ਜਾਂਦਾ 16. ਜਿਸ ਦੀ ਗਾਧ ਜਾਂ ਥਾਹ ਨਾ ਪਵੇ 17. ਦੁਸ਼ਮਣਾਂ ਤੋਂ ਨਾ ਮਾਰਿਆ ਜਾਣ ਵਾਲਾ, ਜਿਸ ਨੂੰ ਦੁਸ਼ਮਣ ਦੁਖ ਤਕਲੀਫ਼ ਨਾ ਪਹੁੰਚਾ ਸਕਣ 18. ਆਰਾਧਨਾ ਕਰਨ ਵਾਲੇ ਨੂੰ ਸ਼ੋਕ ਰਹਿਤ ਕਰ ਦਿੰਦਾ ਹੈ 19. ਛੁਟਕਾਰਾ ਦੇਣ ਵਾਲਾ, ਮੁਕਤੀ ਦਾਤਾ 20. ਦੂਈ ਰਹਿਤ 21. ਬੇਅੰਤ, ਅਨੰਤ 22. ਭਰਮ ਭੇਦ ਤੋਂ ਦੂਰ ਹੈ

ਅਗਾਧਿ ਬਿਆਧਿ[1] ਨਾਸ ਹੈਂ ॥
ਸਦੈਵ ਸਰਬ ਪਾਸ ਹੈਂ ॥੧॥੯॥
ਬਚਿਤ੍ਰ ਚਿਤ੍ਰ[2] ਚਾਪ ਹੈਂ ॥
ਅਖੰਡ ਦੁਸ਼ਟ[3] ਖਾਪ ਹੈਂ ॥
ਅਭੇਦ ਆਦਿ ਕਾਲ ਹੈਂ ॥
ਸਦੈਵ ਸਰਬ[4] ਪਾਲ ਹੈਂ ॥੨॥੧੦॥
ਅਖੰਡ ਚੰਡ[5] ਰੂਪ ਹੈਂ ॥
ਪ੍ਰਚੰਡ ਸਰਬ ਸਰੂਪ ਹੈਂ ॥
ਕਾਲ ਹੂੰ ਕੇ ਕਾਲ ਹੈਂ ॥
ਸਦੈਵ ਰੱਛਪਾਲ[6] ਹੈਂ ॥੩॥੧੧॥
ਕ੍ਰਿਪਾਲ ਦਿਆਲ ਰੂਪ ਹੈਂ ॥
ਸਦੈਵ ਸਰਬ ਭੂਪ ਹੈਂ ॥
ਅਨੰਤ ਸਰਬ ਆਸ ਹੈਂ ॥
ਪਰੇਵ[7] ਪਰਮ ਪਾਸ ਹੈਂ ॥੪॥੧੨॥
ਅਦ੍ਰਿਸਟ ਅੰਤਰ ਧਿਆਨ ਹੈਂ ॥
ਸਦੈਵ ਸਰਬ[8] ਮਾਨ ਹੈਂ ॥
ਕ੍ਰਿਪਾਲ ਕਾਲ[9] ਹੀਨ ਹੈਂ ॥
ਸਦੈਵ ਸਾਧ[10] ਅਧੀਨ ਹੈਂ ॥੫॥੧੩॥
ਭਜਸ[11] ਤੁਯੰ ॥ ਭਜਸ ਤੁਯੰ ॥ ਰਹਾਉ ॥
ਅਗਾਧਿ ਬਿਆਧਿ ਨਾਸਨੰ ॥
ਪਰੇਯੰ[12] ਪਰਮ ਉਪਾਸਨੰ[13] ॥
ਤ੍ਰਿਕਾਲ ਲੋਕ ਮਾਨ ਹੈਂ ॥
ਸਦੈਵ ਪੁਰਖ ਪ੍ਰਧਾਨ ਹੈਂ ॥੬॥੧੪॥
ਤਥਸਤੁਯੰ[14] ॥ ਤਥਸਤੁਯੰ ॥ ਰਹਾਉ ॥

---

1. ਦੁੱਖਾਂ ਕਲੇਸ਼ਾਂ ਦਾ ਨਾਸ਼ਕ 2. ਛਾਪ, ਸਰੂਪ 3. ਦੁਸ਼ਟਾਂ ਨੂੰ ਮਾਰਨ ਵਾਲਾ ਹੈ 4. ਸਭ ਦਾ ਪਾਲਕ ਹੈ 5. ਪ੍ਰਕਾਸ਼ ਸਰੂਪ ਹੈਂ 6. ਰਖਿਅਕ, ਰੱਖਿਆ ਕਰਨ ਵਾਲਾ 7. ਦੂਰ ਵੀ ਹੈਂ, ਅਤਿ ਨੇੜੇ ਵੀ ਹੈਂ 8. ਸਾਰਿਆਂ ਦੇ ਆਦਰਯੋਗ 9. ਕਾਲ ਰਹਿਤ : ਜੋ ਸਮੇਂ ਤੇ ਕਾਲ ਵਿਚ ਨਹੀਂ ਆਉਂਦਾ 10. ਸੇਵਕਾਂ ਦੇ ਵਸ ਹੈ 11. ਤੇਰਾ ਜਾਪ ਕਰਦਾ ਹਾਂ 12. ਅਤਿ ਨਿਆਰਾ ਹੈਂ 13. ਉਪਾਸ਼ਨਾ ਯੋਗ ਹੈਂ 14. ਤਥਾਅਸਤੁ ਹੈ, ਉਸੇ ਤਰ੍ਹਾਂ ਦਾ ਹੈ, ਜਿਵੇਂ ਪਹਿਲਾਂ ਵਰਣਨ ਕੀਤਾ ਗਿਆ ਹੈ

ਕ੍ਰਿਪਾਲ ਦਿਆਲ ਕਰਮ ਹੈਂ ॥
ਅਗੰਜ ਭੰਜ[1] ਭਰਮ ਹੈਂ ॥
ਤ੍ਰਿਕਾਲ ਲੋਕ ਪਾਲ ਹੈਂ ॥
ਸਦੈਵ ਸਰਬ ਦਿਆਲ ਹੈਂ ॥੭॥੧੫॥
ਜਪਸ ਤੁਯੰ ॥ ਜਪਸ ਤੁਯੰ ॥ ਰਹਾਉ ॥
ਮਹਾਨ ਮੋਨ[2] ਮਾਨ ਹੈਂ ॥
ਪਰੇਵ[3] ਪਰਮ ਪ੍ਰਧਾਨ ਹੈਂ ॥
ਪੁਰਾਨ[4] ਪ੍ਰੇਤ ਨਾਸਨੰ ॥
ਸਦੈਵ[5] ਸਰਬ ਪਾਸਨੰ ॥੮॥੧੬॥
ਪ੍ਰਚੰਡ[6] ਅਖੰਡ ਮੰਡਲੀ ॥
ਉਦੰਡ[7] ਰਾਜ ਸੁੱਥਲੀ ॥
ਜਗੰਤ[8] ਜੋਤਿ ਜੁਆਲਕਾ ॥
ਜਲੰਤ[9] ਦੀਪਮਾਲਕਾ ॥੯॥੧੭॥
ਕ੍ਰਿਪਾਲ[10] ਦਿਆਲ ਲੋਚਨੰ ॥
ਮੰਚਕ[11] ਬਾਣ ਮੋਚਨੰ ॥
ਸਿਰੰ ਕਰੀਟ[12] ਧਾਰੀਯੰ ॥
ਦਿਨੇਸ[13] ਕ੍ਰਿਤ ਹਾਰੀਯੰ ॥੧੦॥੧੮॥
ਬਿਸਾਲ[14] ਲਾਲ ਲੋਚਨੰ ॥
ਮਨੋਜ[15] ਮਾਨ ਮੋਚਨੰ ॥
ਸੁਭੰਤ[16] ਸੀਸ ਸੁ ਪ੍ਰਭਾ ॥
ਚਕ੍ਰਿਤ[17] ਚਾਰੁ ਚੰਦ੍ਰਕਾ ॥੧੧॥੧੯॥
ਜਗੰਤ ਜੋਤ ਜੁਆਲਕਾ ॥

---

1. ਭਰਮਾਂ ਦੇ ਨਾਸ ਕਰਨ ਵਾਲਾ 2. ਵੱਡਾ ਮੋਨੀ, ਚੁੱਪ ਰਹਿਣ ਵਾਲਾ, ਮੋਨਧਾਰੀ 3. ਪਰੇ ਤੋਂ ਪਰੇ ਹੈ 4. ਮੁੱਢ ਤੋਂ ਹੀ ਭੂਤਾਂ ਪਰੇਤਾਂ ਦਾ ਨਾਸ਼ਕ ਹੈ 5. ਸਦਾ ਸਭ ਦੇ ਕੋਲ ਰਹਿਣ ਵਾਲਾ ਹੈ 6. ਪ੍ਰਕਾਸ਼ਮਾਨ ਤੇ ਅਬਿਨਾਸ਼ੀ ਮੰਡਲ ਵਾਲਾ ਹੈ 7. ਸ਼ਕਤੀਸ਼ਾਲੀ ਤੇ ਸੁਚੱਜੇ ਰਾਜ ਵਾਲਾ ਹੈਂ 8. ਜਗਦੀ ਹੋਈ 9. ਬਲਦੀ ਹੋਈ ਦੀਪਮਾਲਾ ਹੈ 10. ਮਿਹਰਭਰੀ ਨਜ਼ਰ ਵਾਲਾ 11. ਕਾਮਦੇਵ ਦੇ ਤੀਰਾਂ ਤੋਂ ਮੁਕਤ ਕਰਵਾਉਣ ਵਾਲਾ ਹੈਂ 12. ਮੁਕਟਧਾਰੀ ਤਾਜ ਪਾਇਆ ਹੋਇਆ 13. ਉਸ ਨੂੰ ਵੇਖ ਕੇ ਸੂਰਜ ਦੀ ਪ੍ਰਭਾ ਵੀ ਫਿਕੀ ਪੈ ਜਾਂਦੀ ਹੈ 14. ਸੁੰਦਰ ਅੱਖਾਂ ਵਾਲਾ 15. ਕਾਮਦੇਵ ਦੇ ਹੰਕਾਰ ਨੂੰ ਨਾਸ ਕਰਦਾ ਹੈ 16. ਸੋਭਦੀ ਹੈ 17. ਚੰਨ ਦੀ ਚਾਨਣੀ ਵੀ ਹੈਰਾਨ ਰਹਿ ਜਾਂਦੀ ਹੈ

ਛਕੰਤ[1] ਰਾਜ ਸੁਪ੍ਰਭਾ ॥
ਜਗੰਤ ਜੋਤਿ ਜੈਤਸੀ[2] ॥
ਬਦੰਤ[3] ਕ੍ਰਿਤ ਈਸੁਰੀ[4] ॥੧੨॥

ਤ੍ਰਿਭੰਗੀ ਛੰਦ ॥ ਤ੍ਵਪ੍ਰਸਾਦਿ ॥

ਅਨਕਾਦ[5] ਸਰੂਪੰ ਅਮ੍ਰਿਤ ਬਿਭੂਤੰ[6]
ਅਚਲ ਸਰੂਪੰ ਬਿਸੁ[7] ਕਰਣੰ ॥
ਜਗ ਜੋਤਿ ਪ੍ਰਕਾਸੰ ਆਦਿ ਅਨਾਸੰ
ਅਮਿਤ[8] ਅਗਾਸੰ ਸਰਬ[9] ਭਰਣੰ ॥
ਅਨਗੰਜ ਅਕਾਲੰ ਬਿਸੁ[10] ਪ੍ਰਤਿਪਾਲੰ
ਦੀਨ[11] ਦਿਆਲੰ ਸੁਭ ਕਰਣੰ ॥
ਆਨੰਦ ਸਰੂਪੰ ਅਨਹਦ ਰੂਪੰ ਅਮਿਤ ਬਿਭੂਤੰ ਤਵ ਸਰਣੰ ॥੧॥੨੧॥
ਬਿਸੂੰਭਰ[12] ਭਰਣੰ ਜਗਤ[13] ਪ੍ਰਕਬਣੰ ਅਧਰਣ[14] ਧਰਣੰ ਸ੍ਰਿਸਟ ਕਰੰ ॥
ਆਨੰਦ ਸਰੂਪੀ ਅਨਹਦ ਰੂਪੀ ਅਮਿਤ ਬਿਭੂਤੀ ਤੇਜ[15] ਬਰੰ ॥
ਅਨਖੰਡ ਪ੍ਰਤਾਪੰ ਸਭ ਜਗ ਥਾਪੰ ਅਲਖ ਅਤਾਪੰ ਬਿਸੁ ਕਰੰ ॥
ਅਦ੍ਵੈ ਅਬਿਨਾਸੀ ਤੇਜ ਪ੍ਰਕਾਸੀ ਸਰਬ ਉਦਾਸੀ ਏਕ ਹਰੰ[16] ॥੨॥੨੨॥
ਅਨਖੰਡ ਅਮੰਡੰ[17] ਤੇਜ ਪ੍ਰਚੰਡੰ ਜੋਤਿ ਉਦੰਡੰ ਅਮਿਤ ਮਿਤੰ ॥
ਅਨਭੈ ਅਨਗਾਧੰ ਅਲਖ ਅਬਾਧੰ ਬਿਸੁ[18] ਪ੍ਰਸਾਧੰ ਅਮਿਤ ਗਤੰ ॥
ਆਨੰਦ ਸਰੂਪੀ ਅਨਹਦ ਰੂਪੀ ਅਚਲ ਬਿਭੂਤੀ ਭਵ ਤਰਣੰ ॥
ਅਨਗਾਧਿ ਅਬਾਧੰ ਜਗਤ ਪ੍ਰਸਾਧੰ
ਸਰਬ ਅਰਾਧੰ ਤਵ ਸਰਣੰ ॥੩॥੨੩॥
ਅਕਲੰਕ ਅਬਾਧੰ ਬਿਸੁ ਪ੍ਰਸਾਧੰ ਜਗਤ ਅਰਾਧੰ ਭਵ[19] ਨਾਸੰ ॥
ਬਿਸੂੰਭਰ[20] ਭਰਣੰ ਕਿਲ[21] ਵਿਖ ਹਰਣੰ

---

1. ਪ੍ਰਸੰਨ ਹੁੰਦੀ ਹੈ 2. ਪ੍ਰਕਾਸ਼ ਵਾਲੀ 3. ਕਹਿੰਦੀ ਹੈ 4. ਪਾਰਬਤੀ 5. ਅਨੇਕਾਂ 6. ਸਮਿਗ੍ਰੀ 7. ਵਿਸ਼ਵ ਦਾ ਕਰਤਾ, ਜਗਤ ਦਾ ਸਿਰਜਣਹਾਰ 8. ਆਕਾਸ਼ ਵਰਗਾ ਗਿਣਤੀ ਮਿਣਤੀ ਵਿਚ ਨਹੀਂ ਆਉਂਦਾ 9. ਸਭ ਦਾ ਪਾਲਕ ਪੋਸ਼ਕ ਹੈ 10. ਜਗਤ (ਵਿਸ਼ਵ) ਦਾ ਪ੍ਰਿਤਪਾਲਕ ਹੈ 11. ਗਰੀਬਾਂ ਤੇ ਦਯਾ ਕਰਨ ਵਾਲਾ ਹੈ 12. ਸੰਸਾਰ ਦਾ ਪਾਲਕ 13. ਜਗਤ ਦਾ ਕਰਤਾ 14. ਨਿਆਸਰਿਆਂ ਦਾ ਆਸਰਾ ਹੈ 15. ਤੇਜਮਈ ਬਲ ਦਾ ਧਾਰਨੀ ਹੈ 16. ਇਕ ਹਰੀ ਹੈ 17. ਉਸ ਦੇ ਬਣਾਉਣ ਵਾਲਾ ਕੋਈ ਨਹੀਂ 18. ਜਗਤ ਦਾ ਕਰਤਾ 19. ਸੰਸਾਰ ਨੂੰ ਨਾਸ ਕਰਨ ਵਾਲਾ 20. ਜਗਤ ਨੂੰ ਪਾਲਣ ਵਾਲਾ 21. ਦੁਖਾਂ ਪਾਪਾਂ ਦੇ ਨਾਸ ਕਰਨ ਵਾਲਾ

ਪਤਤਿ[1] ਉਧਰਣੰ ਸਭ ਸਾਥੰ ॥
ਅਨਾਥਨ ਨਾਥੇ ਅਕ੍ਰਿਤ[2] ਅਗਾਥੇ ਅਮਿਤ ਅਨਾਥੇ ਦੁਖ ਹਰਣੰ ॥
ਅਗੰਜ ਅਬਿਨਾਸੀ ਜੋਤਿ ਪ੍ਰਕਾਸੀ
ਜਗਤ[3] ਪ੍ਰਣਾਸੀ ਤੁਯ ਸਰਣੰ ॥੪॥

ਕਲਸ[4] ॥

ਅਮਿਤ ਤੇਜ ਜਗ ਜੋਤਿ ਪ੍ਰਕਾਸੀ ॥
ਆਦਿ ਅਛੇਦ ਅਭੈ ਅਬਿਨਾਸੀ ॥
ਪਰਮ ਤੱਤ ਪਰਮਾਰਥ ਪ੍ਰਕਾਸੀ ॥
ਆਦਿ ਸਰੂਪ ਅਖੰਡ ਉਦਾਸੀ ॥੫॥੨੫॥

ਤ੍ਰਿਭੰਗੀ ਛੰਦ ॥

ਅਖੰਡ ਉਦਾਸੀ ਪਰਮ ਪ੍ਰਕਾਸੀ ਆਦਿ ਅਨਾਸੀ ਬਿਸ੍ਵਕਰੰ[5] ॥
ਜਗਤਾਵਲ ਕਰਤਾ ਜਗਤ ਪ੍ਰਹਰਤਾ[6]
ਸਭ ਜਗ ਭਰਤਾ ਸਿੱਧ[7] ਭਰੰ ॥
ਅਛੈ[8] ਅਬਿਨਾਸੀ ਤੇਜ ਪ੍ਰਕਾਸੀ ਰੂਪ ਸੁਰਾਸੀ[9] ਸਰਬ[10] ਛਿਤੰ ॥
ਆਨੰਦ ਸਰੂਪੀ ਅਨਹਦ ਰੂਪੀ
ਅਲਖ ਬਿਭੂਤੀ ਅਮਿਤ ਗਤੰ ॥੬॥੨੬॥

ਕਲਸ ॥

ਆਦਿ ਅਭੈ ਅਨਗਾਧ ਸਰੂਪੰ ॥
ਰਾਗ ਰੰਗ ਜਿਹ ਰੇਖ ਨ ਰੂਪੰ ॥
ਰੰਕ ਭਯੋ ਰਾਵਤ ਕਹੂੰ ਭੂਪੰ ॥
ਕਹੂੰ ਸਮੁੰਦ ਸਰਿਤਾ[11] ਕਹੂੰ ਕੂਪੰ[12] ॥੭॥੨੭॥

ਤ੍ਰਿਭੰਗੀ ਛੰਦ ॥

ਸਰੂਪੰ ਅਲਖ ਬਿਭੂਤੰ ਅਮਿਤ ਗਤੰ ॥
ਅਦ੍ਵੈ ਅਬਿਨਾਸੀ ਪਰਮ ਪ੍ਰਕਾਸੀ ਤੇਜ ਸੁਰਾਸੀ ਅਕ੍ਰਿਤ ਕ੍ਰਿਤੰ ॥
ਜਿੱਹ ਰੂਪ ਨ ਰੇਖੰ ਅਲਖ ਅਭੇਖੰ ਅਮਿਤ ਅਦ੍ਵੈਖੰ ਸਰਬ ਮਈ[13] ॥

---

1. ਪਾਪੀਆਂ ਨੂੰ ਤਾਰਨ ਵਾਲਾ 2. ਕਰਨ ਤੇ ਕਥਨ ਵਿਚ ਨਹੀਂ ਆਉਂਦਾ 3. ਜਗਤ ਨੂੰ ਨਾਸ ਕਰਨ ਵਾਲਾ 4. ਇਕ ਛੰਦ ਦਾ ਨਾਮ 5. ਜਗਤ ਦਾ ਕਰਤਾ 6. ਨਾਸ ਕਰਨ ਵਾਲਾ 7. ਸਿੱਧੀਆਂ ਦੇਣ ਵਾਲਾ 8. ਜੋ ਨਾਸ਼ ਨਹੀਂ ਹੁੰਦਾ 9. ਸੁੰਦਰ 10. ਸਾਰੀ ਧਰਤੀ ਉਪਰ 11. ਨਦੀ 12. ਖੂਹ 13. ਸਭ ਵਿਚ ਰਲਿਆ ਮਿਲਿਆ ਹੈ

ਸਭ ਕਿਲਵਿਖ ਹਰਣੰ ਪਤਿਤ ਉਧਰਣੰ
ਅਸਰਣਿ[1] ਸਰਣੰ ਏਕ[2] ਦਈ ॥੮॥੨੮॥

ਕਲਸ ॥

ਆਜਾਨ[3] ਬਾਹ ਸਾਰੰਗ[4] ਕਰ ਧਰਣੰ ॥
ਅਮਿਤ ਜੋਤਿ ਜਗਜੋਤ ਪ੍ਰਕਰਣੰ[5] ॥
ਖੜਗਪਾਣ[6] ਖਲ[7] ਦਲ ਬਲ ਹਰਣੰ ॥
ਮਹਾਬਾਹੁ[8] ਬਿਸੵੰਭਰ ਭਰਣੰ ॥੯॥੨੯॥

ਤ੍ਰਿਭੰਗੀ ਛੰਦ ॥

ਖਲ ਦਲ ਬਲ ਹਰਣੰ ਦੁਸਟ ਬਿਦਰਣੰ[9]
ਅਸਰਣ ਸਰਣੰ ਅਮਿਤ ਗਤੰ ॥
ਚੰਚਲ[10] ਚਖ ਚਾਰਣ ਮੱਛ ਬਿਡਾਰਣ ਪਾਪ ਪ੍ਰਹਾਰਣ ਅਮਿਤ ਮਤੰ ॥
ਆਜਾਨ ਸੁ ਬਾਹੰ ਸਾਹਨ[11] ਮਹਿਮਾ ਮਾਹੰ ਸਰਬ ਮਈ ॥
ਜਲ ਥਲ ਬਨ ਰਹਤਾ ਬਨ ਤ੍ਰਿਨਿ ਕਹਿਤਾ
ਖਲ ਦਲ ਦਹਿਤਾ[12] ਸੁਨਰਿ[13] ਸਹੀ ॥੧੦॥੩੦॥

ਕਲਸ ॥

ਅਤਿ ਬਲਿਸਟ[14] ਦਲ ਦੁਸਟ ਨਿਕੰਦਨ[15] ॥
ਅਮਿਤ ਪ੍ਰਤਾਪ ਸਗਲ[16] ਜਗ ਬੰਦਨ ॥
ਸੋਹਤ[17] ਚਾਰ ਚਿਤ੍ਰ ਕਰ ਚੰਦਨ ॥
ਪਾਪ ਪ੍ਰਹਾਰਣ ਦੁਸਟ ਦਲ ਦੰਦਨ ॥੧੧॥੩੧॥

ਛਪੈ ਛੰਦ ॥

ਬੇਦ ਭੇਦ ਨਹੀਂ ਲਖੇ ਬ੍ਰਹਮ[18] ਬ੍ਰਹਮਾ ਨਹੀਂ ਬੁੱਝੈ ॥
ਬਿਆਸ[19] ਪਰਾਸੁਰ ਸੁਕ[20] ਸਨਾਦਿ ਸਿਵ ਅੰਤੁ ਨ ਸੁੱਝੈ ॥

---

1. ਨਿਆਸਰਿਆਂ ਦਾ ਆਸਰਾ 2. ਇਕੋ ਦੇਵ ਹੈ, ਇਕ ਪਰਮਾਤਮਾ ਹੈ 3. ਲੰਮੀਆਂ ਬਾਹਾਂ ਵਾਲਾ 4. ਹੱਥ ਵਿਚ ਧਨੁਖ ਫੜਿਆ ਹੈ 5. ਕਰਤਾ 6. ਹੱਥ ਵਿਚ ਤਲਵਾਰ ਵਾਲਾ 7. ਮੂਰਖ ਦਲ ਦੇ ਬਲ ਨੂੰ ਨਾਸ਼ ਕਰਨ ਵਾਲਾ 8. ਵੱਡੀਆਂ ਬਾਹਾਂ ਵਾਲਾ 9. ਬਿਦਾਰਨ ਵਾਲਾ, ਪਰਾਂ ਸੁੱਟਣ ਵਾਲਾ 10. ਜਿਸ ਦੀਆਂ ਚੰਚਲ ਅੱਖਾਂ ਤੋਂ ਮੱਛੀ ਵੀ ਲਜਿਤ ਹੁੰਦੀ ਹੈ 11. ਸ਼ਹਿਨਸ਼ਾਹ 12. ਸਾੜਨ ਵਾਲਾ 13. ਉਹ ਆਦਮੀ ਸਰੂਪ ਪਰਮੇਸ਼ਰ ਆਪ ਹੈ 14. ਮਹਾਬਲੀ 15. ਨਾਸ਼ ਕਰਨ ਵਾਲਾ 16. ਸਾਰਾ ਜਗਤ ਬੰਦਨਾ ਤੇ ਨਮਸਕਾਰ ਕਰਦਾ ਹੈ 17. ਪ੍ਰਭੂ ਦੇ ਸੁੰਦਰ ਚਿੱਤਰ ਚੰਦਨ ਵਾਂਗ ਸ਼ੋਭਦੇ ਹਨ 18. ਬ੍ਰਹਮਾ ਦਾ ਪਿਤਾ, ਵਿਸ਼ਨੂੰ 19. ਬਿਆਸ ਦਾ ਪਿਉ ਤੇ ਪੁੱਤਰ 20. ਸ਼ਿਵ ਤੇ ਸ਼ਿਵਜੀ ਦੇ ਪੁੱਤਰ

ਸਨਤ[1] ਕੁਮਾਰ ਸਨਕਾਦਿ[2] ਸਰਬ ਜਉ ਸਮਾ ਨ ਪਾਵਹਿ ॥
ਲਖ ਲਖਮੀ ਲਖ ਬਿਸਨ ਕਿਸਨ ਕਈ ਨੇਤਿ ਬਤਾਵਹਿ ॥
ਅਸੰਭ[3] ਰੂਪ ਅਨਭੈ ਪ੍ਰਭਾ ਅਤਿ ਬਲਿਸਟ ਜਲਿ[4] ਥਲਿ ਕਰਣ ॥
ਅਚੁੱਤ[5] ਅਨੰਤ ਅਦ੍ਵੈ ਅਮਿਤ
ਨਾਥ ਨਿਰੰਜਨ ਤਵ ਸਰਣ॥੧॥੩੨॥
ਅਚੁੱਤ ਅਭੈ ਅਭੇਦ ਅਮਿਤ ਆਖੰਡ ਅਤੁਲ[6] ਬਲ ॥
ਅਟਲ ਅਨੰਤ ਅਨਾਦਿ ਅਖੈ ਅਖੰਡ ਪ੍ਰਬਲ ਦਲ ॥
ਅਮਿਤ ਅਮਿਤ ਅਨ ਤੋਲ ਅਭੂ[7] ਅਨਭੇਦ ਅਭੰਜਨ[8] ॥
ਅਨ[9] ਬਿਕਾਰ ਆਤਮ ਸਰੂਪ ਸੁਰਨਰ ਮੁਨਿ ਰੰਜਨ[10] ॥
ਅਬਿਕਾਰ ਰੂਪ ਅਨਭੈ ਸਦਾ ਮੁਨਿ ਜਨ ਗਨ ਬੰਦਤ[11] ਚਰਨ ॥
ਭਵ[12] ਭਰਨ ਕਰਨ ਦੁਖ ਦੋਖ ਹਰਨ
ਅਤਿ ਪ੍ਰਤਾਪ ਭ੍ਰਮ ਭੈ ਹਰਨ ॥੨॥੩੩॥

ਛਪੈ ਛੰਦ ॥ ਤ੍ਵਪ੍ਰਸਾਦਿ ॥

ਮੁਖ ਮੰਡਲ ਪਰ ਲਸਤ[13] ਜੋਤਿ ਉਦੋਤ[14] ਅਮਿਤ ਗਤ ॥
ਜਟਤ[15] ਜੋਤ ਜਗਮਗਤ ਲਜਤ ਲਖ ਕੋਟਿ ਲਿਖਤਿ[16] ਪਤਿ ॥
ਚਕ੍ਰਵਰਤੀ ਚਕ੍ਰਵੈ[17] ਚਕ੍ਰਤ[18] ਚਉ[19] ਚੱਕ੍ਰ ਕਰਿ ਧਰਿ ॥
ਪਦਮ[20] ਨਾਥ ਪਦਮਾਛ[21] ਨਵਲ[22] ਨਾਰਾਇਣ[23] ਨਰਿਹਰਿ[24] ॥
ਕਾਲਖ[25] ਬਿਹੰਡਣ ਕਿਲਵਿਖ[26] ਹਰਣ
ਸੁਰ ਨਰ ਮੁਨ ਬੰਦਤ ਚਰਨ ॥
ਖੰਡਣ ਅਖੰਡ ਮੰਡਣ ਅਭੈ ਨਮੋ ਨਾਥ ਭਉ ਭੈ ਹਰਨ ॥੩॥੩੪॥

---

1. ਬ੍ਰਹਮਾ ਦਾ ਪੁੱਤਰ, ਚਤਰਾਨਨ ਦੇ ਬਾਲਕ 2. ਬ੍ਰਹਮਾ ਦੇ ਚਾਰ ਪੁੱਤਰ, ਸਨਕ, ਸਨੰਦਨ, ਸਨਾਤਨ ਤੇ ਸਨਤ ਕੁਮਾਰ 3. ਜਨਮ ਰਹਿਤ 4. ਜਲਾਂ ਥਲਾਂ ਦਾ ਕਰਤਾ 5. ਅਟੱਲ, ਇਸਥਿਤ 6. ਅਮਿਣਵਾਂ 7. ਪੰਜ ਭੂਤਕ ਸਰੀਰ ਵਿਚ ਨਹੀਂ ਆਉਂਦਾ 8. ਨਾਸ ਰਹਿਤ 9. ਵਿਕਾਰ ਰਹਿਤ 10. ਪ੍ਰਸੰਨਤਾ ਦਾਇਕ 11. ਚਰਨਾਂ ਨੂੰ ਨਮਸਕਾਰ ਤੇ ਬੰਦਨਾਂ ਕਰਦੇ ਹਨ 12. ਦੁਨੀਆਂ ਦਾ ਪਾਲਕ ਤੇ ਕਰਤਾ 13. ਚਮਕਦੀ ਹੈ 14. ਉਦੈ ਹੋ ਕੇ, ਪ੍ਰਗਟ ਹੋ ਕੇ 15. ਜੜਤ, ਜੜਿਆ ਹੋਇਆ 16. ਨਛੱਤ੍ਰ ਪਤਿ, ਚੰਦ੍ਰਮਾਂ 17. ਭੂ-ਮੰਡਲਾਂ ਦੇ 18. ਚਕ੍ਰਿਤ ਹੁੰਦੇ ਹਨ, ਹੈਰਾਨ ਹੁੰਦੇ ਹਨ 19. ਉਸ ਦੇ ਹੱਥ ਵਿਚ ਚੱਕ੍ਰ ਫੜਿਆ ਵੇਖ ਕੇ 20. ਪਦਮਾਵਤੀ ਦਾ ਸੁਆਮੀ, ਲੱਛਮੀ ਦਾ ਪਤੀ ਨਾਰਾਇਣ 21. ਪਦਮ (ਕੰਵਲ) ਵਰਗੇ ਨੇਤਰਾਂ ਵਾਲਾ 22. ਨਿਤ ਨਵਾਂ 23. ਜਿਸ ਦਾ ਘਰ ਪਾਣੀ ਹੈ 24. ਨਰਸਿੰਘ ਰੂਪ 25. ਪਾਪਾਂ ਦੇ ਦੂਰ ਕਰਨ ਵਾਲਾ 26. ਦੁਖਾਂ ਦਾ ਨਾਸ ਕਰਨ ਵਾਲਾ

ਛਪੈ ਛੰਦ ॥

ਨਮੋ ਨਾਥ ਨ੍ਰਿਦਾਇਕ[1] ਨਮੋ ਨਿਮ[2] ਰੂਪ ਨਿਰੰਜਨ[3] ॥
ਨਮੋ ਅਗੰਜਨ ਅਭੰਜਨ ਨਮੋ ਅਨਭੇਦ ਅਭੰਜਨ ॥
ਅਛੈ ਅਖੈ ਅਬਿ ਕਾਰ ਅਭੈ ਅਨਭਿੱਜ ਅਭੇਦਨ[4] ॥
ਅਖੇਦਾਨ[5] ਖੇਦਨ[6] ਅਖਿੱਜ ਅਨਛਿੱਦ੍ਰ[7] ॥
ਆਜਾਨਬਾਹੁ ਸਾਰੰਗ[8] ਧਰ ਖੜਗਪਾਣ[9] ਦੁਰਜਨ[10] ਦਲਨ ॥
ਨਰਵਰ[11] ਨਰੇਸ[12] ਨਾਇਕ[13] ਨ੍ਰਿਪਨਿ
ਨਮੋ ਨਵਲ ਜਲ[14] ਥਲ ਰਵਣ ॥੪॥੩੫॥
ਦੀਨ ਦਯਾਲ ਦੁਖ ਹਰਣ ਦੁਰਮਤ ਹੰਤਾ ਦੁਖ ਖੰਡਣ ॥
ਮਹਾਂ ਮੋਨ ਮਨਹਰਣ ਮਦਨ[15] ਮੂਰਤ ਮਹਿ ਮੰਡਨ[16] ॥
ਅਮਿਤ ਤੇਜ ਅਬਿਕਾਰ ਅਖੈ ਆਭੰਜ ਅਮਿਤ ਬਲ ॥
ਨਿਰਭੰਜ ਨਿਰਭਉ ਨਿਰਵੈਰ ਨਿਰਜੁਰ[17] ਨ੍ਰਿਪ[18] ਜਲ ਥਲ ॥
ਅਛੈ ਸਰੂਪ ਅੱਛੂ[19] ਅਛਿਤ[20] ਅਛੈ[21] ਅਛਾਨ[22] ਛਤਰ[23] ॥
ਅਦਵੈ[24] ਸਰੂਪ ਅਦ੍ਵਿਯ[25] ਅਮਰ
ਅਭਿਬੰਦਤ[26] ਸੁਰ ਨਰ ਅਸੁਰ ॥੫॥੩੬॥
ਕੁਲ[27] ਕਲੰਕ ਕਰਿ ਹੀਨ ਕ੍ਰਿਪਾਸਾਗਰ ਕਰੁਣਾ[28] ਕਰ ॥
ਕਰਣ ਕਾਰਣ ਸਮਰੱਥਾ ਕ੍ਰਿਪਾ ਕੀ ਸੂਰਤ ਕ੍ਰਿਤਧਰ[29] ॥
ਕਾਲ[30] ਕਰਮ ਕਰ ਹੀਨ ਕ੍ਰਿਆ ਜਿਹ ਕੋਇ ਨ ਬੂਝੈ ॥
ਕਹਾ ਕਹੈ ਕਹਾ ਕਰੇ ਕਹਾ ਕਾਲਨ[31] ਕੈ ਸੁਝੈ ॥
ਕੰਜਲਕ[32] ਨੈਨ ਕੰਬੂ[33] ਗ੍ਰੀਵਹਿ[34] ਕਟਿ ਕੇਹਿਰਿ ਕੂੰਜਰ[35] ਗਵਨ ॥

---

1. ਪੁਰਸ਼ਾਂ ਨੂੰ ਦੇਣ ਵਾਲਾ 2. ਨਿਮ੍ਰਤਾ ਰੂਪ 3. ਮਾਇਆ ਰਹਿਤ 4. ਜੋ ਭੇਦਿਆ ਨ ਜਾਏ, ਜੋ ਵਿਨ੍ਹਿਆ ਨਾ ਜਾਏ 5. ਜਿਸ ਦਾ ਦਾਨ ਨਾਸ਼ ਨਹੀਂ ਹੁੰਦਾ 6. ਦੁਖ ਥਕਾਨ ਤੋਂ ਖਿੱਝਦਾ ਨਹੀਂ 7. ਛਿਦ੍ਰ ਛੇਦ ਤੋਂ ਰਹਿਤ 8. ਧਨੁੱਖਧਾਰੀ 9. ਜਿਸ ਦੇ ਹੱਥ ਵਿਚ ਤਲਵਾਰ ਹੈ 10. ਦੁਸ਼ਟਾਂ ਨੂੰ ਨਾਸ ਕਰਨ ਵਾਲਾ 11. ਵੱਡੇ ਬਲ ਵਾਲਾ 12. ਰਾਜਾ 13. ਰਾਜਿਆਂ ਦਾ ਨੇਤਾ 14. ਜਲ ਥਲ ਵਿਚ ਰਵਿਆ ਹੋਇਆ 15. ਕਾਮਰੂਪ 16. ਧਰਤੀ ਦਾ ਭੂਸ਼ਣ 17. ਤਾਪ ਰਹਿਤ, ਅਰੋਗ 18. ਜਲ ਥਲ ਦਾ ਪਾਤਸ਼ਾਹ 19. ਛੁਹਿਆ ਨਹੀਂ ਜਾਂਦਾ 20. ਧਰਤੀ ਤੋਂ ਅੱਡ ਹੈ 21. ਨਾਸ ਨਹੀਂ ਹੁੰਦਾ 22. ਲੁਕਦਾ ਨਹੀਂ 23. ਨਾਸ਼ ਰਹਿਤ 24. ਦੂਈ ਤੋਂ ਰਹਿਤ 25. ਲਾਸਾਨੀ, ਅਦੁੱਤੀ 26. ਬੰਦਨਾ ਕਰਦੇ ਹਨ, ਜਿਸ ਨੂੰ ਦੇਵਤੇ, ਮਨੁੱਖ ਤੇ ਦੈਂਤ 27. ਸਭ ਨੂੰ ਕਲੰਕਾਂ ਤੋਂ ਦੂਰ ਰਖਣ ਵਾਲਾ 28. ਦਯਾ ਕਰਨ ਵਾਲਾ 29. ਕੀਰਤੀ ਦੇ ਕਰਨ ਵਾਲਾ 30. ਕਾਲ ਚੱਕਰ ਤੋਂ ਦੂਰ ਕਰਨ ਵਾਲਾ 31. (ਤਿੰਨ) ਕਾਲਾਂ ਨੂੰ ਨਹੀਂ ਸੁੱਝਦਾ 32. ਕੰਵਲ ਵਰਗੇ ਨੈਣ 33. ਸੰਖ ਵਰਗੀ ਗਰਦਨ 34. ਸ਼ੇਰ ਵਰਗਾ ਲੱਕ 35. ਹਾਥੀ ਵਰਗੀ (ਮਸਤ) ਚਾਲ

ਕਦਲੀ[1] ਕੁਰੰਕ[2] ਕਰਪੂਰ[3] ਗਤ
ਬਿਨ ਅਕਾਲ ਦੂਜੋ ਕਵਨ ॥੬॥੩੭॥

ਛਪੈ ਛੰਦ ॥

ਅਲਖ ਰੂਪ ਅਲੇਖ ਅਭੈ ਅਨਭੂਤ ਅਭੰਜਨ ॥
ਆਦਿ ਪੁਰਖ ਅਬਿਕਾਰ ਅਜੈ ਅਨਗਾਧ ਅਗੰਜਨ[4] ॥
ਨਿਰਬਿਕਾਰ ਨਿਰਜੁਰ[5] ਸਰੂਪ ਨਿਰਦ੍ਵੈਖ ਨਿਰੰਜਨ ॥
ਆਭੰਜਨ[6] ਭੰਜਨ ਅਨਭੇਦ ਅਨਭੂਤ ਅਭੰਜਨ ॥
ਸਾਹਾਨ ਸਾਹ ਸੁੰਦਰ ਸੁਮਤਿ ਬਡਸਰੂਪ ਬਡਵੈ[7] ਬਖਤ ॥
ਕੋਟਿਕ ਪ੍ਰਤਾਪ ਭੂਅ[8] ਭਾਨ ਜਿਮ
ਤਪਤ ਤੇਜ ਇਸਥਿਤ[9] ਤਖਤ ॥੭॥੩੮॥

ਛਪੈ ਛੰਦ ॥ ਤ੍ਵਪ੍ਰਸਾਦਿ ॥

ਚਕ੍ਰਤ[10] ਚਾਰ ਚਕ੍ਰਵੈ ਚਕ੍ਰਤ[11] ਚਉ ਕੁੰਟ ਚਵੱਗਨ ॥
ਕੋਟ[12] ਸੂਰ ਸਮ ਤੇਜ ਤੇਜ ਨਹੀ ਦੂਨ ਚਵਗਨ ॥
ਕੋਟ[13] ਚੰਦ ਚਕ ਪਰੈ ਤੁੱਲ ਨਹੀ ਤੇਜ ਬਿਚਾਰਤ ॥
ਬਿਆਸ[14] ਪਰਾਸੁਰ ਬ੍ਰਹਮ ਭੇਦ ਨਹਿ ਬੇਦ ਉਚਾਰਤ ॥
ਸਾਹਾਨ ਸਾਹ ਸਾਹਿਬ ਸੁਘਰ[15] ਅਤਿ ਪ੍ਰਤਾਪ ਸੁੰਦਰ ਸਬਲ[16] ॥
ਰਾਜਾਨ ਰਾਜ ਸਾਹਿਬ ਸਬਲ
ਅਮਿਤ ਤੇਜ ਅੱਛੈ ਅਛਲ ॥੮॥੩੯॥

ਕਬਿਤੁ ॥ ਤ੍ਵਪ੍ਰਸਾਦਿ ॥

ਗਹਿਓ[17] ਜੋ ਨ ਜਾਇ ਸੋ ਅਗਾਹ ਕੈ ਕੈ ਗਾਹੀਅਤ

---

1. ਕੇਲੇ (ਵਰਗੀਆਂ ਲੱਤਾਂ) 2. ਹਿਰਣ, ਮ੍ਰਿਗ (ਵਰਗੇ ਨੇਤ੍ਰ) 3. ਹਾਥੀ ਵਰਗੀ ਚਾਲ 4. ਅਬਿਨਾਸ਼ੀ 5. ਤਾਪ ਰਹਿਤ 6. ਨਾ ਟੁੱਟਣ ਵਾਲਿਆਂ ਨੂੰ ਤੋੜਨ ਵਾਲਾ 7. ਵਡੇ ਨਸੀਬੇ ਵਾਲਾ, ਵੱਡ ਭਾਗੀ 8. ਧਰਤੀ ਤੇ ਸੂਰਜ ਵਾਂਗ 9. ਆਪਣੇ ਆਸਨ ਉੱਤੇ ਅਡੋਲ 10. ਚਾਰ ਚਕਾਂ ਦਾ ਰਾਜੇ ਉਸ ਨੂੰ ਵੇਖ ਕੇ ਹੈਰਾਨ ਹੁੰਦੇ ਹਨ 11. ਚਾਰੇ ਕੂੰਟਾਂ ਉਸ ਨੂੰ ਚੌਗੁਣਾਂ ਵੇਖ ਵੇਖ ਹੈਰਾਨ ਹੁੰਦੀਆਂ ਹਨ 12. ਕ੍ਰੋੜਾਂ ਸੂਰਜਾਂ ਜੇਹਾ ਤੇਜ ਵੀ ਉਸ ਦੇ ਤੇਜ ਬਰਾਬਰ ਨਹੀਂ, ਉਸ ਦਾ ਤੇਜ ਇਨ੍ਹਾਂ ਤੋਂ ਵੀ ਦੂਣਾ ਚੌਗੁਣਾ ਹੈ 13. ਕ੍ਰੋੜਾਂ ਚੰਦ੍ਰਮਾਂ ਆਪਣੇ ਤੇਜ ਨੂੰ ਤੇਰੀ ਤੁਲਨਾ ਵਿਚ ਤੁੱਛ ਸਮਝ ਕੇ ਹੈਰਾਨ ਹੁੰਦੇ ਹਨ 14. ਵਿਆਸ, ਪਰਾਸ਼ਰ ਤੇ ਬ੍ਰਹਮਾ ਵੇਦ ਉਚਾਰਦੇ ਹੋਏ ਵੀ ਉਸ ਦਾ ਭੇਦ ਨਹੀਂ ਪਾ ਸਕਦੇ 15. ਸੁਘੜ, ਸਿਆਣਾ 16. ਮਹਾ ਬਲੀ 17. ਜਿਹੜਾ ਫੜਿਆ ਨਾ ਜਾਵੇ, ਉਸ ਨੂੰ ਨਾ ਫੜਿਆ ਜਾਣ ਵਾਲਾ ਆਖਿਆ ਜਾਂਦਾ ਹੈ, ਤੇ ਜੋ ਛੇਦਿਆ ਨਾ ਜਾਵੇ, ਉਸ ਨੂੰ ਅਕੱਟ ਕਹਿ ਕੇ ਸਮਝਿਆ ਜਾਣਿਆ ਜਾਂਦਾ ਹੈ

ਛੇਦਿਓ ਜੋ ਨ ਜਾਇ ਸੋ ਅਛੇਦ ਕੈ ਕੈ ਪਛਾਨੀਐ ॥
ਗੰਜਿਓ ਜੋ ਨ ਜਾਇ ਸੋ ਅਗੰਜ ਕੈ ਕੈ ਜਾਨੀਅਤ
ਭੰਜਿਓ ਜੋ ਨ ਜਾਇ ਸੋ ਅਭੰਜ ਕੈ ਕੈ ਮਾਨੀਐ ॥
ਸਾਧਿਓ ਜੋ ਨ ਜਾਇ ਸੋ ਅਸਾਧਿ ਕੈ ਕੈ ਸਾਧ ਕਰਿ
ਛਲਿਓ ਜੋ ਨ ਜਾਇ ਸੋ ਅਛਲ ਕੈ ਕੈ ਪ੍ਰਮਾਨੀਐ[1] ॥
ਮੰਤ੍ਰ ਮੈ ਨ ਆਵੈ ਸੋ ਅਮੰਤ੍ਰ ਕੈ ਕੈ ਮਾਨ ਮਨ
ਜੰਤ੍ਰ ਮੈ ਨ ਆਵੈ ਸੋ ਅਜੰਤ੍ਰ ਕੈ ਕੈ ਜਾਨੀਐ ॥੧॥੪੦॥

ਕਬਿਤੁ ॥ ਤ੍ਵਪ੍ਰਸਾਦਿ ॥

ਜਾਤ ਮੈ ਨ ਆਵੈ ਸੋ ਅਜਾਤ ਕੈ ਕੈ ਜਾਨੁ[2] ਜੀਅ
ਪਾਤ[3] ਮੈ ਨ ਆਵੈ ਸੋ ਅਪਾਤ[4] ਕੈ ਕੈ ਬੁਲਾਈਐ ॥
ਭੇਦ ਮੈ ਨ ਆਵੈ ਸੋ ਅਭੇਦ ਕੈ ਕੈ ਭਾਖੀਅਤੁ
ਛੇਦਯੋ ਜੋ ਨ ਜਾਇ ਸੋ ਅਛੇਦ ਕੈ ਸੁਨਾਈਐ ॥
ਖੰਡਿਓ ਜੋ ਨ ਜਾਇ ਸੋ ਅਖੰਡ ਜੂ ਕੋ ਖਿਆਲ ਕੀਜੈ
ਖਿਆਲ ਮੈ ਨ ਆਵੈ ਗਮ[5] ਤਾਕੋ ਸਦਾ ਖਾਈਐ ॥
ਜੰਤ੍ਰ ਮੈ ਨ ਆਵੈ ਸੋ ਅਜੰਤ੍ਰ ਕੈ ਕੈ ਜਾਪੀਅਤ
ਧਿਆਨ ਮੈ ਨ ਆਵੈ ਤਾਕੋ ਧਿਆਨ ਕੀਜੈ ਧਿਆਈਐ ॥੨॥੪੧॥

ਕਬਿਤੁ ॥ ਤ੍ਵਪ੍ਰਸਾਦਿ ॥

ਛਤ੍ਰਧਾਰੀ[6] ਛਤ੍ਰੀਪਤਿ ਛੈਲ[7] ਰੂਪ ਛਿਤ[8] ਨਾਥ
ਛੌਣੀ[9] ਕਰ ਛਾਇਆ[10] ਬਰ ਛਤ੍ਰੀਪਤਿ ਗਾਈਐ ॥
ਬਿਸੁਨਾਥ[11] ਬਿਸੰਭਰ[12] ਬੇਦ[13] ਨਾਥ ਬਾਲਾਕਰ[14]
ਬਾਜੀਗਰਿ[15] ਬਾਨ[16] ਧਾਰੀ ਬੰਧ[17] ਨ ਬਤਾਈਐ ॥
ਨਿਊਲੀ[18] ਕਰਮ ਦੂਧਾਧਾਰੀ[19] ਬਿਦਿਆਧਰ[20] ਬ੍ਰਹਮਚਾਰੀ[21]

---

1. ਮੰਨੀਏ, ਸਮਝੀਏ 2. ਜਾਣੋ, ਸਮਝੋ 3. ਜਾਤ-ਪਾਤ 4. ਜਾਤ-ਪਾਤ ਰਹਿਤ 5. ਉਸ ਤੋਂ ਸਦਾ ਡਰੀਏ 6. ਛਤਰ ਧਾਰਨ ਕਰਨ ਵਾਲਾ, ਰਾਜਾ 7. ਸੁੰਦਰ ਸਰੂਪ 8. ਧਰਤੀ ਦਾ ਮਾਲਕ, ਸੁਆਮੀ 9. ਪ੍ਰਿਥਵੀ ਦਾ ਕਰਤਾ, ਸ੍ਰਿਸ਼ਟੀ ਦੇ ਰਚਣ ਵਾਲਾ 10. ਸੂਰਜ ਦੇ ਤੇਜ ਵਾਲਾ 11. ਵਿਸ਼ਵ ਦਾ ਸੁਆਮੀ, ਸੰਸਾਰ ਦਾ ਮਾਲਕ 12. ਵਿਸ਼ਵ ਦਾ ਪਾਲਕ, ਸੰਸਾਰ ਦੀ ਪ੍ਰਿਤਪਾਲਣਾ ਕਰਨ ਵਾਲਾ 13. ਵੇਦਾਂ ਦਾ ਸੁਆਮੀ, ਵਿਦਿਆ ਦਾ ਧਨੀ 14. ਮਾਇਆ ਦਾ ਰਚਣਹਾਰਾ 15. ਖੇਲ ਕਰਨ ਵਾਲਾ, ਸ੍ਰਿਸ਼ਟੀ ਦੀ ਖੇਡ ਰਚਣ ਵਾਲਾ 16. ਧਨੁਖਧਾਰੀ 17. ਉਸ ਦਾ ਬੰਧ (ਬੰਧਨ, ਸਾਕ ਸੰਬੰਧ) ਕੋਈ ਨਹੀਂ ਦਸਿਆ ਜਾਂਦਾ 18. ਯੋਗ ਸਾਧਨਾ 19. ਕੇਵਲ ਦੁੱਧ ਦੇ ਆਹਾਰ ਵਾਲਾ 20. ਵਿਦਿਆਧਾਰੀ, ਵਿਦਿਆ ਆਚਾਰੀਆ 21. ਸੰਜਮ ਕਰਨ ਵਾਲਾ, ਬਿੰਦ ਦੀ ਰਖਿਆ ਕਰਨ ਵਾਲਾ

ਧਿਆਨ ਕੋ ਲਗਾਵੈ ਨੈਕ[1] ਧਿਆਨ ਹੂੰ ਨ ਪਾਈਐ ॥
ਰਾਜਨ ਕੇ ਰਾਜਾ ਮਹਾਰਾਜਨ ਕੇ ਮਹਾਰਾਜਾ
ਐਸੋ ਰਾਜ[2] ਛੋਡਿ ਅਉਰ ਦੂਜਾ ਕਉਨ ਧਿਆਈਐ ॥੩॥੪੨॥

ਕਬਿਤੁ ॥ ਤ੍ਵਪ੍ਰਸਾਦਿ ॥

ਜੁੱਧ[3] ਕੇ ਜਿਤਈਆ ਰੰਗ ਭੂਮ[4] ਕੇ ਭਵਈਆ
ਭਾਰ ਭੂਮ[5] ਕੇ ਮਿਟਈਆ ਨਾਥ[6] ਤੀਨੋ ਲੋਕ ਗਾਈਐ ॥
ਕਾਹੂੰਕੇ ਤਨਈਆ[7] ਹੈਂ ਨ ਮਈਆ[8] ਜਾਕੇ ਭਈਆ[9] ਕੋਈ
ਛਾਉਨੀ[10] ਹੂੰ ਕੇ ਛਈਆ ਛੋਡ ਕਾ ਸਿਉ ਪ੍ਰੀਤ ਲਈਐ ॥
ਸਾਧਨਾ[11] ਸਧਈਆ ਧੂਲਧਾਨੀ[12] ਕੇ ਧੁਜਈਆ[13]
ਧੋਮਧਾਰ[14] ਕੇ ਧਰਈਆ[15] ਧਿਆਨ ਤਾਕੋ ਸਦਾ ਲਈਐ ॥
ਆਉਕੇ[16] ਬਢਈਆ ਏਕ[17] ਨਾਮ ਕੇ ਜਪਈਆ ਅਉਰ
ਕਾਮ[18] ਕੇ ਕਰਈਆ ਛੋਡ ਅਉਰ ਕਉਨ ਧਿਆਈਐ ॥੪॥੪੩॥

ਕਬਿਤੁ ॥ ਤ੍ਵਪ੍ਰਸਾਦਿ ॥

ਕਾਮਕੋ[19] ਕੁਨਿੰਦਾ ਖੈਰ[20] ਖੂਬੀ ਕੋ ਦਿਹਿੰਦਾ
ਗਜ ਗਾਜੀ[21] ਕੋ ਗਜਿੰਦਾ[22] ਸੁ ਕੁਨਿੰਦਾ[23] ਕੈ ਬਤਾਈਐ ॥
ਚਾਪਕੇ[24] ਚਲਿੰਦਾ ਘਾਉ[25] ਘਾਮ ਤੇ ਬਚਿੰਦਾ
ਛਤ੍ਰ[26] ਛੋਨੀ ਕੇ ਛਲਿੰਦਾ[27] ਸੋ ਦਿਹੰਦਾ[28] ਕੈ ਮਨਾਈਐ ॥
ਜਰ[29] ਕੋ ਦਿਹੰਦਾ ਜਾਨ ਮਾਨ ਕੋ ਜਨਿੰਦਾ[30]
ਜੋਤ ਜੇਬ[31] ਕੋ ਗਜਿੰਦਾ[32] ਜਾਨ ਮਾਨ ਜਾਨ ਗਾਈਐ ॥

---

1. ਥੋੜਾ ਜਿਹਾ ਵੀ 2. ਰਾਜਾ, ਪ੍ਰਭੂ 3. ਜੰਗ, ਜੁੱਧ ਜਿੱਤਣ ਵਾਲਾ 4. ਰੰਗ ਭੂਮੀ ਵਿਚ ਫਿਰਨ ਵਾਲਾ 5. ਦੁਨੀਆਂ ਦੇ ਪਾਪਾਂ ਦੇ ਭਾਰ ਨੂੰ ਦੂਰ ਕਰਨ ਵਾਲਾ 6. ਤਿੰਨਾਂ ਲੋਕਾਂ ਦਾ ਸੁਆਮੀ ਤ੍ਰਿਲੋਕੀਨਾਥ 7. ਪੁੱਤਰ 8. ਮਾਂ, ਮਾਤਾ 9. ਭਰਾ, ਭਾਈ 10. ਧਰਤੀ ਦਾ ਖੈ ਕਰਨ ਵਾਲਾ, ਸੰਸਾਰ ਦਾ ਨਾਸ਼ਕ 11. ਸਾਧਾਨਾ ਸਾਧਨ ਵਾਲਾ, ਕਮਾਈ ਕਰਨ ਵਾਲਾ, ਤਪੱਸਵੀ 12. ਪ੍ਰਿਥਵੀ, ਧਰਤੀ 13. ਧੁਜਾਧਾਰੀ, ਨਿਸ਼ਾਨਧਾਰੀ 14. ਅਗਨੀ, ਆਕਾਸ਼ 15. ਧਾਰਨ ਕਰਤਾ, ਆਸਰਾ ਰਖਣ ਵਾਲਾ 16. ਆਯੂ, ਉਮਰ ਦੇ ਵਧਾਉਣ ਵਾਲਾ 17. ਇਕ ਨਾਮ ਨੂੰ ਜਪਾਉਣ ਵਾਲਾ 18. ਸਾਰੇ ਕੰਮਾਂ ਦੇ ਕਰਨ ਵਾਲਾ 19. ਕਰਨ ਵਾਲਾ 20. ਸੁਖ ਤੇ ਵਡਿਆਈ ਦੇਣ ਵਾਲਾ 21. ਹਾਥੀਆਂ ਦਾ ਗ਼ਾਜ਼ੀ, ਹਾਥੀਆਂ ਦਾ ਸੂਰਬੀਰ 22. ਕੱਟਣ ਵਾਲਾ, ਡੱਸਣ ਵਾਲਾ 23. ਕਰਨ ਵਾਲਾ, ਬਣਾਉਣ ਵਾਲਾ 24. ਧਨੁਖ ਚਲਾਉਣ ਵਾਲਾ, ਧਨੁਖਧਾਰੀ 25. ਮਾਰੂ ਫੱਟ ਤੋਂ ਬਚਾਉਣ ਵਾਲਾ 26. ਪ੍ਰਿਥਵੀ ਦੇ ਛਤ੍ਰ, ਰਾਜੇ 27. ਛਲਣ ਵਾਲਾ 28. ਦੇਣ ਵਾਲਾ 29. ਜ਼ਰ, ਧਨ, ਸੋਨਾ 30. ਜਾਨਣ ਵਾਲਾ 31. ਜ਼ੇਬ, ਸੁੰਦਰ, ਸ਼ੋਭਾ 32. ਪ੍ਰਕਾਸ਼ਮਾਨ ਕਰਨ ਵਾਲਾ, ਜਗਾਉਣ ਵਾਲਾ

ਦੋਖਕੇ ਦਲਿੰਦਾ ਦੀਨ ਦਾਨਸ[1] ਦਿਹੰਦਾ ਦੋਖ[2]
ਦੁਰਜਨ ਦਲਿੰਦਾ ਧਿਆਇ ਦੂਜੋ ਕਉਨ ਧਿਆਈਐ ॥੫॥੪੪॥

ਕਬਿਤੁ ॥ ਤ੍ਵਪ੍ਰਸਾਦਿ ॥

ਸਾਲਸ[3] ਸਹਿੰਦਾ ਸਿੱਧਤਾਈ[4] ਕੋ ਸਧਿੰਦਾ
ਅੰਗ[5] ਮੈ ਅਵਿੰਦਾ ਏਕ ਏਕੋ ਨਾਥ ਜਾਨੀਐ ॥
ਕਾਲਖ ਕਟਿੰਦਾ[6] ਖੁਰਾਸਾਨ[7] ਕੋ ਖੁਨਿੰਦਾ
ਗ੍ਰਬ[8] ਗਾਫਲ ਗਲਿੰਦਾ ਗੋਲ[9] ਗੰਜਖ ਬਖਾਨੀਐ ॥
ਗਾਲਬ[10] ਗਿਰੰਦਾ ਜੀਤ ਤੇਜ ਕੋ ਦਿਹੰਦਾ ਚਿਤ
ਚਾਪ[11] ਕੇ ਚਲਿੰਦਾ ਛੋਡ ਅਉਰ ਕਉਨ ਆਨੀਐ[12] ॥
ਸੱਤਤਾ[13] ਦਿਹੰਦਾ ਸੱਤਤਾਈ[14] ਕੋ ਸੁਖਿੰਦਾ
ਕਰਮ[15] ਕਾਮ ਕੋ ਕੁਨਿੰਦਾ ਛੋਡ[16] ਦੂਜਾ ਕਉਨ ਮਾਨੀਐ ॥੬॥੪੫॥

ਕਬਿਤੁ ॥ ਤ੍ਵਪ੍ਰਸਾਦਿ ॥

ਜੋਤ[17] ਕੋ ਜਗੰਦਾ ਜੰਗ[18] ਜਾਫਰੀ ਦਿਹੰਦਾ ਮਿਤ੍ਰ[19]
ਮਾਰੀ ਕੇ ਮਲਿੰਦਾ ਪੈ[20] ਕੁਨਿੰਦਾ ਕੈ ਬਖਾਨੀਐ ॥
ਪਾਲਕ ਪੁਨਿੰਦਾ[21] ਪਰਮ[22] ਪਾਰਸੀ ਪ੍ਰਗਿੰਦਾ
ਰੰਗ ਰਾਗ ਕੇ ਸੁਨਿੰਦਾ ਪੈ ਅਨੰਦਾ[23] ਤੇਜ ਮਾਨੀਐ ॥
ਜਾਪ ਕੇ ਜਪਿੰਦਾ ਖੈਰ ਖੂਬੀ ਕੈ ਦਹਿੰਦਾ
ਖੂਨ ਮਾਫ ਕੇ ਕੁਨਿੰਦਾ ਹੈ ਅਭਿੱਜ ਰੂਪ ਠਾਨੀਐ ॥
ਆਰਜਾ[24] ਦਹਿੰਦਾ ਰੰਗ ਰਾਗ ਕੇ ਬਢਿੰਦਾ[25]
ਦੁਸਟ[26] ਦ੍ਰੋਹ ਕੇ ਦਲਿੰਦਾ ਛੋਡ ਦੂਜੋ ਕੌਨ ਮਾਨੀਐ ॥੭॥੪੬॥

---

1. ਸਿਆਣਪ, ਅਕਲ 2. ਦੁਸ਼ਟ ਦੁਰਜਨਾਂ ਨੂੰ ਦਲਣ ਵਾਲਾ 3. ਸਹਨਸ਼ੀਲ ਵਿਚੋਲਾ 4. ਸਿਧੀਆਂ ਨੂੰ ਸਾਧਣ ਵਾਲਾ 5. ਅੰਗ ਅੰਗ ਵਿਚ ਰਮਿਆ ਹੋਇਆ 6. ਕੱਟਣ ਵਾਲਾ, ਦੂਰ ਕਰਨ ਵਾਲਾ 7. ਖੁਰਾਸਨ ਨੂੰ ਬਿਨਾਸ ਕਰਨ ਵਾਲਾ 8. ਹੰਕਾਰੀਆਂ ਤੇ ਗਾਫਲਾਂ ਨੂੰ ਗਾਲਣ ਵਾਲਾ 9. ਵੈਰੀ ਦਲ ਨੂੰ ਨਿਵਾਉਣ ਵਾਲਾ 10. ਜ਼ਬਰਦਸਤਾਂ ਨੂੰ ਫੜਨ ਵਾਲਾ 11. ਧਨੁਖ ਚਲਾਉਣ ਵਾਲਾ 12. ਲਿਆਈਏ, (ਚਿਤ ਵਿਚ) ਹੋਰ ਕਿਸ ਨੂੰ ਧਿਆਈਏ 13. ਹਸਤੀ ਦੇਣ ਵਾਲਾ 14. ਉਤਪੱਨ ਹੋਏ ਜੀਵਾਂ ਨੂੰ ਸੁਖ ਦੇਣ ਵਾਲਾ 15. ਬਖ਼ਸ਼ਿਸ਼ ਕਰਨ ਵਾਲਾ ਤੇ ਇੱਛਾ ਪੂਰਕ 16. ਛੱਡ ਕੇ ਦੂਜੇ ਕਿਸ ਨੂੰ ਮੰਨੀਏ 17. ਜੋਤ ਨੂੰ ਜਗਾਉਣ ਵਾਲਾ 18. ਜੰਗ ਵਿਚ ਫਤਹਿ ਦੇਣ ਵਾਲਾ 19. ਮਿੱਤਰਮਾਰਾਂ (ਧ੍ਰੋਹੀਆਂ) ਨੂੰ ਮਲ ਦੇਣ ਵਾਲਾ 20. ਅਤੇ ਸਭ ਦਾ ਕਰਤਾ ਕਹੀਏ 21. ਪਨਾਹ ਦੇਣ ਵਾਲਾ 22. ਮਹਾਂ ਵਿਦਿਆ ਦਾ ਗਿਆਤਾ 23. ਅਨੰਦ ਦੇਣ ਵਾਲਾ 24. ਆਯੂ ਦੇਣ ਵਾਲਾ, ਉਮਰ ਬਖ਼ਸ਼ਣ ਵਾਲਾ 25. ਵਧਾਉਣ ਵਾਲਾ 26. ਦੁਸ਼ਟਾਂ ਦੇ ਦ੍ਰੋਹ ਨੂੰ, ਦਲਣ ਵਾਲਾ

ਕਬਿਤੁ ॥ ਤ੍ਵਪ੍ਰਸਾਦਿ ॥

ਆਤਮਾ ਪ੍ਰਧਾਨ ਜਾਹ[1] ਸਿੱਧਤਾ ਸਰੂਪ ਤਾਹ[2]
ਬੁੱਧਤਾ[3] ਬਿਭੂਤਾ[4] ਜਾਹ ਸਿੱਧਤਾ ਸੁਭਾਉ ਹੈ ॥
ਰਾਗ ਭੀ ਨ ਰੰਗ ਤਾਹਿ ਰੂਪ ਭੀ ਨ ਰੇਖ ਜਾਹਿ
ਅੰਗ ਭੀ ਸੁਰੰਗ[5] ਤਾਹਿ ਰੰਗ[6] ਕੇ ਸੁਭਾਉ ਹੈ ॥
ਚਿਤ੍ਰ ਸੋ ਬਚਿਤ੍ਰ ਹੈ ਪਰਮਤਾ[7] ਪਵਿਤ੍ਰ ਹੈ
ਸੁ ਮਿਤ੍ਰ ਹੂੰ ਕੇ ਮਿਤ੍ਰ ਹੈ ਬਿਭੂਤ[8] ਕੋ ਉਪਾਉ[9] ਹੈ ॥
ਦੇਵਨ ਕੋ ਦੇਵ ਹੈ ਕਿ ਸਾਹਨ ਕੋ ਸਾਹੁ ਹੈ
ਕਿ ਰਾਜਨ ਕੋ ਰਾਜੁ ਹੈ ਕਿ ਰਾਵਨ[10] ਕੋ ਰਾਉ ਹੈ ॥੮॥੪੭॥

ਬਹਿਰ ਤਬੀਲ[11] ਛੰਦ ॥ ਪਸਚਮੀ[12] ॥ ਤ੍ਵਪ੍ਰਸਾਦਿ ॥

ਕਿ ਅਗੰਜਸ[13] ॥ ਕਿ ਅਭੰਜਸ[14] ॥
ਕਿ ਅਰੂਪਸ ॥ ਕਿ ਅਰੰਜਸ[15] ॥੧॥੪੮॥
ਕਿ ਅਛੇਦਸ ॥ ਕਿ ਅਭੇਦਸ ॥
ਕਿ ਅਨਾਮਸ ॥ ਕਿ ਅਕਾਮਸ[16] ॥੨॥੪੯॥
ਕਿ ਅਭੇਖਸ ॥ ਕਿ ਅਲੇਖਸ ॥
ਕਿ ਅਨਾਦਸ ॥ ਕਿ ਅਗਾਧਸ ॥੩॥੫੦॥
ਕਿ ਅਰੂਪਸ ॥ ਕਿ ਅਭੂਤਸ[17] ॥
ਕਿ ਅਦਾਗਸ ॥ ਕਿ ਅਰਾਗਸ[18] ॥੪॥੫੧॥
ਕਿ ਅਭੇਦਸ ॥ ਕਿ ਅਛੇਦਸ[19] ॥
ਕਿ ਅਭੇਦਸ ॥ ਕਿ ਅਗਾਧਸ ॥੫॥੫੨॥
ਕਿ ਅਗੰਜ[illegible] ॥ ਕਿ ਅਭੰਜਸ ॥
ਕਿ ਅਭੇ[illegible]ਸ ॥ ਕਿ ਅਛੇਦਸ ॥੬॥੫੩॥
ਕਿ ਅ[illegible]ਅਸ[20] ॥ ਕਿ ਅਧੇਅਸ[21] ॥

---

1. ਜਿਸ ਦਾ 2. ਉਸ ਦਾ 3. ਬੁੱਧੀ, ਅਕਲ, ਸਿਆਣਪ 4. ਧਨ, ਸੰਪਤੀ 5. ਸੁੰਦਰ, ਚੰਗੇ ਰੰਗ ਵਾਲਾ 6. ਅਨੰਦਮਈ ਸੁਭਾਉ ਵਾਲਾ 7. ਅਧਿਕ, ਅਤਿਅੰਤ 8. ਸਮੱਗਰੀ, ਧਨ ਦੌਲਤ 9. ਸਾਧਨ 10. ਰਾਜਿਆਂ ਦਾ ਰਾਜਾ 11. ਇਕ ਛੰਦ ਦਾ ਨਾਮ 12. ਪੱਛਮੀ, ਇਕ ਸਤੋਤ੍ਰ ਦਾ ਨਾਮ 13. ਜੋ ਕਿ ਨਾਸ਼ ਨਹੀਂ ਹੁੰਦਾ 14. ਉਹ ਟੁੱਟਦਾ ਭੱਜਦਾ ਨਹੀਂ 15. ਉਹ ਰੰਜ ਫ਼ਿਕਰ ਤੋਂ ਰਹਿਤ 16. ਕਾਮਨਾ ਰਹਿਤ, ਇੱਛਾ ਜਾਂ ਲੋੜ ਰਹਿਤ 17. ਉਤਪੱਤੀ ਰਹਿਤ 18. ਪ੍ਰੀਤ ਰਹਿਤ 19. ਛੇਦਣ ਤੋਂ ਰਹਿਤ, ਜੋ ਛੇਦਿਆ ਨਹੀਂ ਜਾਂਦਾ 20. ਆਧਾਰ ਰੂਪ, ਜੋ ਆਸਰਾ ਹੈ (ਸਭ ਦਾ) 21. ਠਹਿਰਾਉਣ ਯੋਗ, ਸਹਾਰੇ ਯੋਗ

ਕਿ ਅਗੰਜਸ ॥ ਕਿ ਇਕੰਜਸ[1] ॥੭॥੫੪॥
ਕਿ ਉਕਾਰਸ[2] ॥ ਕਿ ਨਿਕਾਰਸ[3] ॥
ਕਿ ਅਖੰਜਸ[4] ॥ ਕਿ ਅਭੰਜਸ ॥੮॥੫੫॥
ਕਿ ਅਘਾਤਸ[5] ॥ ਕਿ ਅਭਿਆਤਸ[6] ॥
ਕਿ ਅਚਲਸ[7] ॥ ਕਿ ਅਛਲਸ ॥੯॥੫੬॥
ਕਿ ਅਜਾਤਸ[8] ॥ ਕਿ ਅਝਾਤਸ[9] ॥
ਕਿ ਅਛਲਸ ॥ ਕਿ ਅਟਲਸ ॥੧੦॥੫੭॥

ਬਹਿਰ ਤਵੀਲ ਪਸਚਮੀ ॥ ਤ੍ਵਪ੍ਰਸਾਦਿ ॥

ਅਟਾਟਸਚ[10] ॥ ਅਡਾਟਸਚ[11] ॥
ਅਡੰਗਸਚ[12] ॥ ਅਣੰਗਸਚ[13] ॥੧੧॥੫੮॥
ਅਤਾਨਸਚ[14] ॥ ਅਥਾਨਸਚ ॥
ਅਦੰਗਸਚ[15] ॥ਅਨੰਗਸਚ ॥੧੨॥੫੯॥
ਅਪਾਰਸਚ ॥ ਅਫਾਰਸਚ[16] ॥
ਅਬੇਅਸਤੁ[17] ॥ ਅਭੈਅਸਤੁ[18] ॥੧੩॥੬੦॥
ਅਮਾਨਸਚ[19] ॥ ਅਹਾਨਸਚ[20] ॥
ਅੜੰਗਸਚ[21] ॥ ਅਤ੍ਰੰਗਸਚ[22] ॥੧੪॥੬੧॥
ਅਰਾਮਸਚ[23] ॥ ਅਲਾਮਸਚ[24] ॥
ਅਜੋਧਸਚ[25] ॥ ਅਵੇਜਸਚ[26] ॥੧੫॥੬੨॥

---

1. ਇਕ ਅੰਜਸ (ਸ਼ਕਤੀ) ਵਾਲਾ, ਇਕੋ ਜੇਹਾ, ਇਕ ਰਸ 2. ਆਕਾਰ ਸਹਿਤ, ਸਾਕਾਰ 3. ਨਿਰਾਕਾਰ 4. ਨਾ ਮਿਟਣ ਵਾਲਾ, ਅਮਿੱਟ 5. ਜਿਸ ਦਾ ਘਾਤ ਨਹੀਂ ਹੁੰਦਾ 6. ਬਲ ਵਾਲਾ, ਸ਼ਕਤੀਸ਼ਾਲੀ 7. ਚਲਦਾ ਨਹੀਂ, ਬਦਲਦਾ ਨਹੀਂ 8. ਜਨਮਦਾ ਨਹੀਂ, ਜਨਮ-ਰਹਿਤ, ਅਜਨਮਾ 9. ਜਿਸ ਤੇ ਝਾਤ ਨਹੀਂ ਮਾਰੀ ਜਾ ਸਕਦੀ, ਅਦ੍ਰਿਸ਼ 10. ਜਾਤ ਰਹਿਤ, ਕੁਲ ਗੋਤ੍ਰ ਰਹਿਤ, ਜਿਸ ਦਾ ਕੋਈ ਗੋਤ੍ਰ ਨਹੀਂ 11. ਡਾਟਣ ਰਹਿਤ, ਜਿਸ ਨੂੰ ਕੋਈ ਡਾਂਟ ਡਪਟ ਨਹੀਂ ਕਰ ਸਕਦਾ 12. ਜਿਸ ਨੂੰ ਕੋਈ ਡੰਗ ਨਹੀਂ ਸਕਦਾ, ਡੰਗਣ-ਰਹਿਤ 13. ਦੇਹ-ਰਹਿਤ, ਜਿਸ ਦੀ ਕੋਈ ਦੇਹ ਨਹੀਂ 14. ਤ੍ਰਾਣ (ਰੱਖਿਆ) ਰਹਿਤ, ਜਿਸ ਦਾ ਕੋਈ ਰੱਖਿਅਕ ਨਹੀਂ 15. ਦਾਗ਼, ਜਾਂ ਕਲੰਕ ਬਿਨਾਂ 16. ਅਮਿਟ, ਜਿਸ ਦਾ ਹੁਕਮ ਕੋਈ ਫੇਰ ਨਹੀਂ ਸਕਦਾ 17. ਸਦੀਵੀ, ਸਦਾ ਰਹਿਣ ਵਾਲਾ 18. ਭੈ-ਰਹਿਤ, ਨਿਰਭੈ 19. ਮਾਨਡੰਡ (ਤੋਲ ਮਾਪ), ਰਹਿਤ ਜੋ ਤੋਲਿਆ ਮਿਣਿਆ ਨਹੀਂ ਜਾਂਦਾ 20. ਹਾਨੀ-ਰਹਿਤ 21. ਅੰਗਾਂ ਵਿਚ ਵਸਿਆ ਹੋਇਆ 22. ਅੰਤਹਕਰਣ ਵਿਚ ਵਸਿਆ ਹੋਇਆ 23. ਜਿਸ ਨੂੰ ਅਧੀਨ ਨਹੀਂ ਕੀਤਾ ਜਾ ਸਕਦਾ 24. ਸਭ ਕੁਝ ਜਾਣਨ ਵਾਲਾ 25. ਜਿਸ ਨਾਲ ਯੁੱਧ ਨਹੀਂ ਕੀਤਾ ਜਾ ਸਕਦਾ 26. ਬਲ ਰਖਿਅਕ, ਬਲ ਦੀ ਰਖਿਆ ਕਰਨ ਵਾਲਾ

ਪਸਚਮੀ ॥

ਅਸੇਅਸਤੁ[1] ॥ ਅਭੇਅਸਤੁ[2] ॥
ਆਅਗਸਤੁ[3] ॥ ਇਅੰਗਸਤੁ[4] ॥੧੬॥੬੩॥
ਉਕਾਰਸਤੁ[5] ॥ ਅਕਾਰਸਤੁ[6] ॥
ਅਖੰਡਸਤੁ ॥ ਅਡੰਗਸਤੁ[7] ॥੧੭॥੬੪॥
ਕਿ ਅਤਾਪਹਿ ॥ ਕਿ ਅਥਾਪਹਿ ॥
ਕਿਅਦੰਗਹਿ[8] ॥ ਕਿ ਅਨੰਗਹਿ[9] ॥੧੮॥੬੫॥
ਕਿ ਅਤਾਪਹਿ ॥ ਕਿ ਅਥਾਪਹਿ ॥
ਕਿ ਅਨੀਲਹਿ[10] ॥ ਕਿ ਸੁਨੀਲਹਿ[11] ॥੧੯॥੬੬॥

ਅਰਧ ਨਰਾਜ ਛੰਦ ॥ ਤ੍ਵਪ੍ਰਸਾਦਿ ॥

ਸਜਸਤੁਯੰ[12] ॥ ਧਜਸਤੁਯੰ[13] ॥
ਅਲਸ[14] ਤੁਯੰ ॥ ਇਕਸਤੁਯੰ ॥੧॥੬੭॥
ਜਲਸਤੁਯੰ ॥ ਥਲਸਤੁਯੰ ॥
ਪੁਰਸ[15] ਤੁਯੰ ॥ ਬਨਸ[16] ਤੁਯੰ ॥੨॥੬੮॥
ਗੁਰਸ[17] ਤੁਯੰ ॥ ਗੁਫਸ[18] ਤੁਯੰ ॥
ਨਿਰਸ[19] ਤੁਯੰ ॥ ਨਿਦਸ[20] ਤੁਯੰ ॥੩॥੬੯॥
ਰਵਸ[21] ਤੁਯੰ ॥ ਸਸਸ[22] ਤੁਯੰ ॥
ਰਜਸ[23] ਤੁਯੰ ॥ ਤਮਸ[24] ॥੪॥੭੦॥
ਧਨਸਤੁਯੰ ॥ ਮਨਸਤੁਯੰ ॥
ਬ੍ਰਿਛਸ ਤੁਯੰ ॥ ਬਨਸ[25] ਤੁਯੰ ॥੫॥੭੧॥
ਮਤਸ[26] ਤੁਯੰ ॥ ਗਤਸ[27] ਤੁਯੰ ॥
ਬ੍ਰਤਸ[28] ਤੁਯੰ ॥ ਚਿਤਸ ਤੁਯੰ ॥੬॥੭੨॥

---

1. ਆਸਰਾ ਰੂਪ 2. ਨਿਰਭੈ, ਡਰ-ਰਹਿਤ 3. ਜੋ ਚਵ੍ਹਾਂ ਪਾਸਿਆਂ ਤੋਂ ਸ਼ਰੀਰ ਵਿਚ ਸਮਾਇਆ ਹੋਇਆ 4. ਸੁੰਦਰ ਅੰਗ ਵਾਲਾ 5. ਆਕਾਰ-ਸਹਿਤ, ਸਾਕਾਰ 6. ਆਕਾਰ ਵਾਲਾ, ਸਰੂਪ ਵਾਲਾ 7. ਬਿਨਾਂ ਡੰਗ ਦੇ, ਜੋ ਡੰਗਿਆ ਨਹੀਂ ਜਾਂਦਾ 8. ਦਾਗ਼ ਜਾਂ ਕਲੰਕ ਰਹਿਤ 9. ਅੰਗ (ਦੇਹ) ਰਹਿਤ ਹੈ 10. ਰੂਪ ਰੰਗ-ਰਹਿਤ 11. ਸੁੰਦਰ 12. ਸਜਿਆ ਹੋਇਆ 13. ਧੁਜਾ (ਨਿਸ਼ਾਨ) ਸਮਾਨ 14. ਪੂਰਣ, ਮੁਕੰਮਲ 15. ਪੁਰੀਆਂ ਵਿਚ ਤੂੰ ਹੈਂ 16. ਬਨਾਂ ਵਿਚ ਤੂੰ ਹੀ ਹੈਂ 17. ਅੰਤਹਕਰਣ, ਮਨ 18. ਗੁਫਾ, ਸਰੀਰ, ਦੇਹ 19. ਰਸ ਦਾ ਤਿਆਗੀ 20. ਥਕਾਵਟ ਤੇ ਕਮਜ਼ੋਰੀ ਤੋਂ ਰਹਿਤ, ਜੋ ਕਦੀ ਥਕਦਾ ਨਹੀਂ 21. ਰਵਿ, ਸੂਰਜ 22. ਸਸਿ, ਚੰਦ੍ਰਮਾ 23. ਰਜੋ ਗੁਣ 24. ਤਮੋ ਗੁਣ 25. ਬਨ, ਵਣ, ਜੰਗਲ 26. ਮਤ, ਅਕਲ, ਬੁਧਿ 27. ਗਤਿ, ਚਾਲ, ਤੋਰ, ਮੁਕਤੀ 28. ਵਰਤ, ਨੇਮ

ਪਿਤਸ[1] ਤੁਯੰ ॥ ਸੁਤਸ[2] ਤੁਯੰ ॥
ਮਤਸ[3] ਤੁਯੰ ॥ ਗਤਸ[4] ਤੁਯੰ ॥੭॥੭੩॥
ਨਰਸ[5] ਤੁਯੰ ॥ ਤ੍ਰਿਯਸ[6] ਤੁਯੰ ॥
ਪਿਤਸਤੁਯੰ[7] ॥ ਬ੍ਰਿਦਸਤੁਯੰ[8] ॥੮॥੭੪॥
ਹਰਸ[9] ਤੁਯੰ ॥ ਕਰਸ[10] ਤੁਯੰ ॥
ਛਲਸ[11] ਤੁਯੰ ॥ ਬਲਸ[12] ਤੁਯੰ ॥੯॥੭੫॥
ਉਡਸ[13] ਤੁਯੰ ॥ ਪੁਡਸਤੁਯੰ[14] ॥
ਗਡਸ[15] ਤੁਯੰ ॥ ਦਧਸ[16] ਤੁਯੰ ॥੧੦॥੭੬॥
ਰਵਸ[17] ਤੁਯੰ ॥ ਛਪਸਤੁਯੰ[18] ॥
ਗਰਭਸਤੁਯੰ[19] ॥ ਦਿਰਬਸਤੁਯੰ[20] ॥੧੧॥੭੭॥
ਜੈਅਸਤੁਯੰ[21] ॥ ਖੈਅਸਤੁਯੰ[22] ॥
ਪੈਅਸਤੁਯੰ[23] ਤ੍ਰੈਅਸਤੁਯੰ[24] ॥੧੨॥੭੮॥

ਨਰਾਜ ਛੰਦ ॥ ਤ੍ਵਪ੍ਰਸਾਦਿ ॥

ਚਕੰਤ[25] ਚਾਰ[26] ਚੰਦ੍ਰਕਾ[27] ॥ ਸੁਭੰਤ[28] ਰਾਜ ਸੁਪ੍ਰਭਾ[29] ॥
ਦਵੰਤ[30] ਦੁਸਟ ਮੰਡਲੀ ॥ ਸੁਭੰਤ ਰਾਜਸੁਥਲੀ[31] ॥੧॥੭੯॥
ਚਲੰਤ[32] ਚੰਡ[33] ਮੰਡਕਾ ॥ ਅਖੰਡ ਖੰਡ ਦੁਪਲਾ[34] ॥
ਖਿਵੰਤ[35] ਬਿਜੁਜ੍ਵਾਲਕਾ[36] ॥ ਅਨੰਤਗਦਿ[37] ਬਿੱਦਸਾ ॥੨॥੮੦॥
ਲਸੰਤ[38] ਭਾਵ[39] ਉਜਲੰ ॥ ਦਲੰਤ[40] ਦੁਖ ਦੁੱਦਲੰ[41] ॥
ਪਵੰਗ[42] ਪਾਤ[43] ਸੋਹੀਯੰ[44] ॥ ਸਮੁੰਦ੍ਰ[45] ਬਾਜ ਲੋਹੀਯੰ[46] ॥੩॥੮੧॥

---

1. ਪਿਤਾ 2. ਪੁੱਤਰ 3. ਮਾਤਾ 4. ਲੀਲਾ, ਰਚਨਾ, ਖੇਡ 5. ਨਰ, ਪੁਰਖ, ਮਰਦ 6. ਤ੍ਰਿਯਾ, ਇਸਤ੍ਰੀ 7. ਪਿਤਾ ਪਿਤ੍ਰ 8. ਪਿਤਾਮਾ, ਵੱਡਾ ਵਡੇਰਾ 9. ਹਰਨ ਵਾਲਾ, ਹਰਤਾ 10. ਕਰਨ ਵਾਲਾ, ਕਰਤਾ 11. ਛਲ ਵਾਲਾ 12. ਬਲ ਵਾਲਾ 13. ਤਾਰਾ ਨਛੱਤ੍ਰ 14. ਆਕਾਸ਼ 15. ਗਡਿਆ ਹੋਇਆ, ਪਹਾੜ 16. ਸਮੁੰਦਰ 17. ਸੂਰਜ 18. ਰਾਤ 19. ਗਰਬ, ਹੰਕਾਰ, ਅਭਿਮਾਨ 20. ਦ੍ਰਵਨ ਵਾਲਾ, ਪਸੀਜਣ ਵਾਲਾ 21. ਜਿੱਤ 22. ਹਾਰ 23. ਪੁਰਖ 24. ਇਸਤ੍ਰੀ 25. ਚਕ੍ਰਿਤ, ਹੈਰਾਨ 26. ਸੁੰਦਰ, ਮਨੋਹਰ 27. ਚੰਨ ਦੀ ਚਾਨਣੀ 28. ਸ਼ੋਭਾ ਦਿੰਦੀ ਹੈ 29. ਉੱਤਮ ਸ਼ੋਭਾ, ਚਮਕ 30. ਦਮਨ ਹੁੰਦੀ ਹੈ, ਨਾਸ਼ ਹੁੰਦੀ ਹੈ 31. ਸਾਧੂ ਸਮਾਜ 32. ਚਲਦੀ ਹੈ 33. ਪ੍ਰਚੰਡ ਸੈਨਾ 34. ਦੋ ਟਕ, ਦੋ ਖੰਡ 35. ਚਮਕਦੀ ਹੈ 36. ਬਿਜਲੀ ਦੀ ਲਾਟ 37. ਅਨੇਕਾਂ ਗਦਾਂ (ਮੂਸਲਾਂ) ਨੂੰ ਛੇਕ ਕਰਨ ਵਾਲਾ 38. ਲਸ ਲਸ ਕਰਦਾ, ਲਿਸ਼ਕਦਾ 39. ਹੋਂਦ, ਹਸਤੀ 40. ਦਲਦਾ ਹੈ 41. ਜਿਸ ਦਾ ਦਲਿਆ ਜਾਣਾ ਔਖਾ ਹੋਵੇ 42. ਘੋੜੇ, ਪਵਨ ਸਮਾਨ ਦੌੜਣ ਵਾਲੇ ਘੋੜੇ 43. ਪੰਗਤੀਆਂ, ਕਤਾਰਾਂ 44. ਸ਼ੋਭਦੀਆਂ ਹਨ 45. ਸਮੁੰਦਰੀ ਘੋੜਾ 46. ਲੋਹਾ ਲਾਖਾ ਹੋਣਾ

ਨਿਨੰਦ[1] ਗੇਦ[2] ਬ੍ਰਿੰਦਯੰ[3] ॥ ਅਖੇਦ[4] ਨਾਦ ਦੁਧਰੰ[5] ॥
ਅਠੱਟ[6] ਬੱਟ ਬੰਟਕ[7] ॥ ਅਘਟ[8] ਅਨੱਟ[9] ਸੁੱਖਲੰ ॥੪॥੮੨॥
ਅਖੁੱਟ ਤੁੱਟ ਦ੍ਰਿੱਬਕੰ[10] ॥ ਅਜੁੱਟ ਛੁੱਟ ਮੁਛਕੰ[11] ॥
ਅਘੁੱਟ ਤੁੱਟ ਆਸਨੰ ॥ਅਲੇਖ ਅਭੇਖ ਅਨਾਸਨੰ[12] ॥੫॥੮੩॥
ਸੁਭੰਤ ਦੰਤ[13] ਪਦੁਕੰ[14] ॥ ਜਲੰਤ ਸਾਮ[15] ਸੁਘਟੰ ॥
ਸੁਭੰਤ ਛੁਦ੍ਰ[16] ਘੰਟਕਾ[17] ॥ ਜਲੰਤ[18] ਭਾਰਕੱਛਟਾ ॥੬॥੮੪॥
ਸਿਰੀਸੁ[19] ਸੀਸ ਸੁਭੀਯੰ ॥ ਘਟਾਕ[20] ਬਾਨ ਉਭੀਯੰ[21] ॥
ਸੁਭੰਤ ਸੀਸ ਸਿਧਰੰ[22] ॥ ਜਲੰਤ ਸਿੱਧਰੀ[23] ਨਰੰ ॥੭॥੮੫॥
ਚਲੰਤ[24] ਦੰਤ[25] ਪੱਤਕੰ ॥ ਭਜੰਤ ਦੇਖਿ ਦੁਦਲੰ[26] ॥
ਤਜੰਤ ਸਸਤ੍ਰ ਅਸਤ੍ਰਕੰ ॥ ਚਲੰਤ ਚਕ੍ਰ ਚਉਦਿਸੰ[27] ॥੮॥੮੬॥
ਅਗੰਮ ਤੇਜ ਸੋਭੀਯੰ ॥ ਰਿਖੀਸ[28] ਈਸ[29] ਲੋਭੀਯੰ[30] ॥
ਅਨੇਕ ਬਾਰ ਧਿਆਵਹੀ ॥ ਨ ਤਤ੍ਰ[31] ਪਾਰ ਪਾਵਹੀ ॥੯॥੮੭॥
ਅਧੋ[32] ਸੁ ਧੂਮ ਧੂਮ ਹੀ ॥ ਅਘੂਰ[33] ਨੇਤ੍ਰ ਘੂਮ ਹੀ ॥
ਸੁਪੰਚ[34] ਅਗਨ ਸਾਧੀਯੰ ॥
ਨ ਤਾਮ[35] ਪਾਰ ਲਾਧੀਯੰ[36] ॥੧੦॥੮੮॥
ਨਿਵਲ[37] ਆਦਿ ਕਰਮਣੰ ॥ ਅਨੰਤ ਦਾਨ ਧਰਮਣੰ ॥
ਅਨੰਤ ਤੀਰਥ ਬਾਸਨੰ[38] ॥ ਨ ਏਕ ਨਾਮ ਕੇ ਸਮੰ[39] ॥੧੧॥੮੯॥
ਅਨੰਤ ਜੱਗਯ ਕਰਮਣੰ ॥ ਜਗਾਦਿ[40] ਆਦਿ ਧਰਮੰਨੰ ॥
ਅਨੇਕ ਦੇਸ ਭਰਮਣੰ ॥ ਨ ਏਕ ਨਾਮ ਕੇ ਸਮੰ ॥੧੨॥੯੦॥

---

1. ਬਿਨਾ ਨਿੰਦਾ 2. ਗੋਲਾਕਾਰ, ਬ੍ਰਹਮੰਡ 3. ਸਮੂਹ 4. ਖੇਦ (ਦੁਖ) ਰਹਿਤ 5. ਜਿਸ ਦਾ ਗਮਨ ਕਰਨਾ ਔਖਾ ਹੈ 6. ਨਾ ਵੱਟੀ ਜਾਣ ਵਾਲੀ ਵੱਟੀ 7. ਵੱਟਦੇ ਹੋ 8. ਘੱਟ (ਸ਼ਰੀਰ) ਰਹਿਤ, ਨਿਰਾਕਾਰ 9. ਨ ਟਲਣ ਵਾਲਾ, ਸਦੀਵੀ 10. ਧਨ ਦੌਲਤ 11. ਨਿਰਮਲ, ਸਾਫ਼ 12. ਨਾਸ ਨਹੀਂ ਹੁੰਦਾ 13. ਦੰਦ 14. ਪੰਗਤੀ, ਕਤਾਰ 15. ਕਾਲੀਆਂ ਘਟਾਂ 16. ਛੋਟੀ 17. ਘੁੰਗਰੂ 18. ਸੂਰਜ ਦੀਆਂ ਕਿਰਨਾਂ ਸ਼ਰਮ ਖਾਂਦੀਆਂ ਹਨ 19. ਕਲਗੀ 20. ਬੱਦਲਾਂ ਦੀ ਪੀਂਘ 21. ਉੱਚੀ ਹੁੰਦੀ (ਸੋਭਦੀ ਹੈ) 22. ਮੋਰ ਮੁਕਟ 23. ਚੰਦ੍ਰਮਾ 24. ਨਸ ਜਾਂਦੀਆਂ ਹਨ 25. ਦੈਂਤਾਂ ਦੀਆਂ ਕਤਾਰਾਂ (ਫ਼ੌਜਾਂ) 26. ਨਾ ਚਲੇ ਜਾਣ ਵਾਲੇ ਦਲ 27. ਚਹੁੰਆਂ ਪਾਸੇ 28. ਰਿਸ਼ੀਆਂ ਦੀ ਈਸ, ਮਹਾ ਰਿਸ਼ੀ 29. ਸ਼ਿਵ ਜੀ 30. ਲੁਭਾਇਮਾਨ ਹੁੰਦੇ ਹਨ, ਮੋਹਤ ਹੁੰਦੇ ਹਨ 31. ਉਸ ਦਾ 32. ਮੂਹਧੇ ਮੂੰਹ ਹੋ ਕੇ ਧੂਣੀਆਂ ਤਾਪਦੇ ਹਨ 33. ਇਕ ਟਕ ਨਜ਼ਰ ਨਾਲ ਵਿਚਰਦੇ ਹਨ 34. ਪੰਜਾਂ ਧੂਣੀਆਂ ਦਾ ਸੇਕ ਤਪਦੇ ਹਨ 35. ਉਸ ਦਾ 36. ਲੱਭ ਸਕਦੇ 37. ਨਿਉਲੀ ਕਰਮ 38. ਵਸਦੇ ਹਨ, ਵਾਸਾ ਕਰਦੇ ਹਨ 39. ਸਮਾਨ, ਤੁਲ, ਬਰਾਬਰ 40. ਹਾਥੀਆਂ ਦੀ ਬਲੀ ਦੇਣ ਵਾਲੇ ਜੱਗ

